ਸਚਿਤ੍ਰ
ਜੀਵਨ ਸਾਖੀਆਂ
ਭਾਗ 3

# ਗੁਰੂ ਅਰਜਨ ਦੇਵ ਜੀ
# ਗੁਰੂ ਹਰਿ ਗੋਬਿੰਦ ਸਾਹਿਬ ਜੀ
# ਗੁਰੂ ਹਰਿ ਰਾਇ ਸਾਹਿਬ ਜੀ



੧ੴ ਸਤਿਗੁਰ ਪ੍ਰਸਾਦਿ ॥

ਸਚਿਤਰ ਜੀਵਨ ਸਾਖੀਆਂ

# ਸ੍ਰੀ ਗੁਰੂ ਅਰਜਨ ਦੇਵ ਜੀ
# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
# ਸ੍ਰੀ ਗੁਰੂ ਹਰਿ ਰਾਇ ਜੀ

ਲੇਖਕ-
**ਡਾ. ਅਜੀਤ ਸਿੰਘ ਔਲਖ**
ਐਮ.ਏ. ਪੀ-ਐੱਚ.ਡੀ.




*Mob.: 98117 91111 ◊98114 91111
ਧਾਰਮਿਕ ਪੁਸਤਕਾਂ ਤੇ ਬਾਬਾ ਜੀ ਦੇ ਰੁਮਾਲ ਸਾਹਿਬ ਦਾ ਨਿਵੇਕਲਾ ਸ਼ੋਅਰੂਮ
**ਭਾਈ ਚਤਰ ਸਿੰਘ ਐਂਡ ਕੋ.**
ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)
* ਡੀ-118, ਫਤਿਹ ਨਗਰ, ਜੇਲ ਰੋਡ, ਨਵੀ ਦਿੱਲੀ-18
(ਨਜ਼ਦੀਕ ਗੁਰਦੁਆਰਾ ਛੋਟੇ ਸਾਹਿਬਜ਼ਾਦੇ ਸਾਹਿਬ ਜੀ)
◊1687 ਕੂਚਾ ਜੱਟ ਮਲ, ਦਰੀਬਾ ਕਲਾਂ, ਦਿੱਲੀ-6

# ILLUSTRATED LIFE STORIES OF GURU ARJAN DEV JI, GURU HARGOBIND SAHIB JI & GURU HAR RAI JI

*by Dr. Ajit Singh Aulakh*

ISBN : 81-7601-310-2

ਪਹਿਲੀ ਵਾਰ 2000

ਚੌਥੀ ਐਡੀਸ਼ਨ ਜੁਲਾਈ 2004

ਭੇਟਾ 120.




ਪ੍ਰਕਾਸ਼ਕ:

ਭਾ. ਚਤਰ ਸਿੰਘ ਜੀਵਨ ਸਿੰਘ

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।

ਫੋਨ : (0183) 2542346, 2547974

ਫੈਕਸ : (0183) 2557973

E-Mail : csjs@jla.vsnl.net.in

Visit our Website : www.csjs.com

(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 5095774

# ਪ੍ਰਕਾਸ਼ ਅਤੇ ਪੜ੍ਹਾਈ

(ਗੁਰੂ) ਅਰਜਨ ਦੇਵ ਜੀ ਦਾ ਜਨਮ 15 ਅਪ੍ਰੈਲ 1563 ਈ: ਨੂੰ ਗੋਇੰਦਵਾਲ ਸਾਹਿਬ ਵਿਖੇ ਹੋਇਆ। ਉਨ੍ਹਾਂ ਦੀ ਮਾਤਾ ਜੀ ਦਾ ਨਾਂ ਬੀਬੀ ਭਾਨੀ ਅਤੇ ਪਿਤਾ ਜੀ ਸ੍ਰੀ ਗੁਰੂ ਰਾਮਦਾਸ ਜੀ ਸਨ। ਬੀਬੀ ਭਾਨੀ ਕਿਉਂਕਿ ਗੁਰੂ ਅਮਰਦਾਸ ਜੀ ਦੀ ਸਪੁੱਤਰੀ ਸੀ ਇਸ ਲਈ ਉਹ ਉਨ੍ਹਾਂ ਦੇ ਨਾਨਾ ਜੀ ਲਗਦੇ ਸਨ। ਉਸ ਸਮੇਂ ਗੁਰੂ ਰਾਮਦਾਸ ਹਾਲੇ ਗੁਰੂ ਨਹੀਂ ਸਨ ਬਣੇ ਅਤੇ ਗੁਰੂ ਜੀ ਦੀ ਸੇਵਾ ਹੀ ਕਰਦੇ ਸਨ। ਜਦ ਗੁਰੂ ਅਮਰਦਾਸ ਜੀ ਨੂੰ ਇਹ ਪਤਾ ਲੱਗਾ ਕਿ ਉਨ੍ਹਾਂ ਦੀ ਪੁੱਤਰੀ ਦੇ ਘਰ ਤੀਜੇ ਪੁੱਤਰ ਨੇ ਜਨਮ ਲਿਆ ਹੈ ਤਾਂ ਉਹ ਆਪਣੇ ਦੋਹਤਰੇ ਨੂੰ ਵੇਖਣ ਲਈ ਗਏ। ਪਹਿਲੀ ਨਜ਼ਰ ਹੀ ਵੇਖਦਿਆਂ ਉਨ੍ਹਾਂ ਕਹਿ ਦਿੱਤਾ, "ਇਹ ਭਾਰੀ ਪੁਰਸ਼ ਬਣੇਗਾ।" ਗੁਰੂ ਅਮਰਦਾਸ ਜੀ ਆਪਣੇ ਇਸ ਦੋਹਤਰੇ ਨੂੰ ਬਹੁਤ ਪਿਆਰ ਕਰਦੇ ਸਨ। ਇਸ ਲਈ (ਗੁਰੂ) ਅਰਜਨ ਦੇਵ ਵੀ ਉਨ੍ਹਾਂ ਪਾਸ ਜਾਣ ਲਈ ਉਤਾਵਲੇ ਰਹਿੰਦੇ ਸਨ। ਉਹ ਆਮ ਤੌਰ 'ਤੇ ਗੁਰੂ ਘਰ ਵਿਚ ਹੀ ਆ ਕੇ ਖੇਡਦੇ ਸਨ। ਇਕ ਵਾਰ ਜਦ ਉਹ ਖੇਡ ਰਹੇ ਸਨ ਤਾਂ ਉਨ੍ਹਾਂ ਦੀ ਗੇਂਦ ਰਿੜ੍ਹਦੀ ਰਿੜ੍ਹਦੀ ਗੁਰੂ ਅਮਰਦਾਸ ਜੀ ਦੇ ਪਲੰਘ ਹੇਠ ਚਲੇ ਗਈ। ਗੁਰੂ ਜੀ ਉਸ ਵੇਲੇ ਆਰਾਮ ਕਰ ਰਹੇ ਸਨ। ਜਦ (ਗੁਰੂ) ਅਰਜਨ ਦੇਵ ਗੇਂਦ ਲੈਣ ਵਾਸਤੇ ਪਲੰਘ ਹੇਠ ਗਏ ਤਾਂ ਪਲੰਘ ਹੀ ਉੱਚਾ ਚੁਕਿਆ ਗਿਆ ਅਤੇ ਗੁਰੂ ਜੀ ਦੀ ਨੀਂਦ ਖੁੱਲ੍ਹ ਗਈ। ਮੰਜੀ ਹਿਲਦੀ ਵੇਖ ਕੇ ਉਨ੍ਹਾਂ ਸਹਿਜ ਸੁਭਾਅ ਆਖਿਆ;

*"ਇਹ ਕਿਹੜਾ ਵੱਡਾ ਪੁਰਖ ਹੈ ਭਾਰੀ,*
*ਜਿਸ ਮੰਜੀ ਹਿਲਾਈ ਸਾਡੀ ਸਾਰੀ।"*

ਜਦ ਗੁਰੂ ਜੀ ਇਹ ਬਚਨ ਕਰ ਰਹੇ ਸਨ ਤਾਂ ਉਨ੍ਹਾਂ ਦੀ ਸਪੁੱਤਰੀ ਬੀਬੀ ਭਾਨੀ ਵੀ ਓਥੇ ਪੁੱਜ ਗਈ। ਉਹ ਕਹਿਣ ਲੱਗੀ, "ਇਹ ਤੁਹਾਡਾ ਦੋਹਿਤਾ ਜੇ ਦੋਹਿਤਾ।" ਜਦ ਗੁਰੂ ਜੀ ਨੇ ਇਹ ਸ਼ਬਦ ਸੁਣੇ ਤਾਂ ਉਹ ਫਿਰ ਬੋਲੇ, *"ਦੋਹਿਤਾ ਬਾਣੀ ਦਾ ਬੋਹਿਥਾ।"* ਫਿਰ ਉਨ੍ਹਾਂ (ਗੁਰੂ) ਅਰਜਨ ਦੇਵ ਨੂੰ ਆਪਣੇ ਪਾਸ ਬੁਲਾ ਕੇ ਆਪਣੀ ਛਾਤੀ ਨਾਲ ਲਾ ਲਿਆ ਅਤੇ ਕਹਿਣ ਲੱਗੇ, "ਅੱਜ ਤੋਂ ਸਾਡੇ ਪਾਸ ਪੜ੍ਹਨੇ ਆਇਆ ਕਰ ਅਸੀਂ ਤੈਨੂੰ ਪੰਜਾਬੀ ਅਤੇ ਗੁਰਬਾਣੀ ਪੜ੍ਹਾਵਾਂਗੇ, ਰਾਗ ਵਿਦਿਆ ਸਿਖਾਵਾਂਗੇ।"

ਉਨ੍ਹਾਂ ਬੀਬੀ ਭਾਨੀ ਨੂੰ ਵੀ ਹਦਾਇਤ ਕਰ ਦਿੱਤੀ ਕਿ ਉਹ ਬੱਚੇ ਨੂੰ ਲੈ ਕੇ ਰੋਜ਼ ਉਨ੍ਹਾਂ ਪਾਸ ਆਇਆ ਕਰੇ। ਗੁਰੂ ਜੀ ਦੀ ਉਮਰ ਉਸ ਵੇਲੇ ਚਾਰ ਸਾਲ ਦੀ ਸੀ। ਉਹ ਬੜੀ ਦਿਲਚਸਪੀ ਨਾਲ ਪੜ੍ਹਦੇ ਸਨ ਅਤੇ ਛੇਤੀ ਹੀ ਰਾਗ ਵਿਦਿਆ ਦੇ ਵੀ ਮਾਹਰ ਹੋ ਗਏ। ਜਦ ਗੁਰੂ ਜੀ ਨੇ ਇਹ ਸਮਝ ਲਿਆ ਕਿ ਗੁਰੂ ਜੀ ਵਿਦਿਆ ਵਿਚ ਨਿਪੁੰਨ ਹੋ ਗਏ ਹਨ ਅਤੇ ਹਰ ਰਾਗ ਨੂੰ ਬੜੀ ਸੁੰਦਰ ਆਵਾਜ਼ ਵਿਚ ਗਾ ਸਕਦੇ ਹਨ ਤਦ ਉਨ੍ਹਾਂ ਬਾਬਾ ਮੋਹਰੀ ਜੀ ਨੂੰ ਉਨ੍ਹਾਂ ਨੂੰ ਗਣਿਤ ਪੜ੍ਹਾਉਣ ਵਾਸਤੇ ਲਾ ਦਿੱਤਾ। ਬਾਬਾ ਮੋਹਰੀ ਜੀ ਗਣਿਤ ਵਿਦਿਆ ਦੇ ਬੜੇ ਮਾਹਰ ਸਨ, ਇਸ ਲਈ (ਗੁਰੂ) ਅਰਜਨ ਦੇਵ ਨੂੰ ਉਨ੍ਹਾਂ ਗਣਿਤ ਵਿਦਿਆ ਵਿਚ ਚੰਗਾ ਮਾਹਰ ਬਣਾ ਦਿੱਤਾ। ਹਿੰਦੀ, ਸੰਸਕ੍ਰਿਤ ਪੜ੍ਹਾਉਣ ਵਾਸਤੇ ਪੰਡਤ ਬੇਣੀ ਦੀ ਜ਼ਿੰਮੇਵਾਰੀ ਲਾ ਦਿੱਤੀ। ਉਸ ਸਮੇਂ ਮੁਸਲਮਾਨੀ ਹਕੂਮਤ ਹੋਣ ਕਰਕੇ ਫ਼ਾਰਸੀ

ਦਫਤਰੀ ਭਾਸ਼ਾ ਸੀ। ਇਸ ਲਈ ਇਕ ਫ਼ਾਰਸੀ ਦੇ ਮੌਲਵੀ ਨੂੰ ਉਨ੍ਹਾਂ ਨੂੰ ਫ਼ਾਰਸੀ ਪੜ੍ਹਾਉਣ ਵਾਸਤੇ ਨਿਯੁੱਕਤ ਕਰ ਦਿੱਤਾ। (ਗੁਰੂ) ਅਰਜਨ ਦੇਵ ਜੀ ਨੇ ਆਪਣੀ ਦਸ ਸਾਲ ਦੀ ਉਮਰ ਤਕ ਹਰ ਪ੍ਰਕਾਰ ਦੀ ਪੜ੍ਹਾਈ ਮੁਕੰਮਲ ਕਰ ਲਈ।

ਪਰ ਸਭ ਤੋਂ ਵੱਧ ਉਨ੍ਹਾਂ ਦਾ ਗੁਰਬਾਣੀ ਨਾਲ ਬਹੁਤ ਪਿਆਰ ਸੀ, ਉਹ ਗੁਰਬਾਣੀ ਨੂੰ ਜ਼ਬਾਨੀ ਯਾਦ ਕਰਕੇ ਅਤੇ ਸ਼ਾਮ ਨੂੰ ਆਪਣੇ ਪਿਤਾ ਸ੍ਰੀ ਰਾਮਦਾਸ ਜੀ ਨੂੰ ਸੁਣਾਉਂਦੇ। (ਗੁਰੂ) ਰਾਮਦਾਸ ਜੀ ਉਨ੍ਹਾਂ ਦੀ ਰਾਗ ਵਿਦਿਆ ਦੀ ਏਨੀ ਮੁਹਾਰਤ ਵੇਖ ਕੇ ਬਹੁਤ ਪ੍ਰਸੰਨ ਹੁੰਦੇ।

(ਗੁਰੂ) ਅਰਜਨ ਦੇਵ ਨੂੰ ਘੋੜ ਸਵਾਰੀ ਅਤੇ ਨੇਜ਼ੇ ਬਾਜ਼ੀ ਦਾ ਵੀ ਬਹੁਤ ਸ਼ੌਕ ਸੀ। ਉਹ ਜਦ ਸਵੇਰੇ ਆਪਣੇ ਪਿਤਾ ਜੀ ਅਤੇ ਭਰਾਵਾਂ ਨਾਲ ਸੈਰ ਕਰਨ ਜਾਂਦੇ ਤਾਂ ਘੋੜ ਸਵਾਰੀ ਦੇ ਹਰ ਦਾਅ ਪੇਚ ਚੰਗੀ ਤਰ੍ਹਾਂ ਸਿੱਖਦੇ। ਕਈ ਵਾਰ ਭਰਾਵਾਂ ਵਿਚ ਨੇਜ਼ੇ ਬਾਜ਼ੀ ਦਾ ਮੁਕਾਬਲਾ ਵੀ ਹੁੰਦਾ। ਭਾਵੇਂ ਬਾਬਾ ਮਹਾਂਦੇਵ ਇਸ ਵਿਚ ਕੋਈ ਦਿਲਚਸਪੀ ਨਹੀਂ ਸੀ ਲੈਂਦੇ ਪਰ ਜ਼ਦ ਉਨ੍ਹਾਂ ਦਾ ਵੱਡਾ ਭਰਾ ਪ੍ਰਿਥੀ ਚੰਦ ਉਨ੍ਹਾਂ ਪਾਸੋਂ ਹਾਰ ਜਾਂਦਾ ਤਾਂ ਉਹ ਬਹੁਤ ਦੁੱਖੀ ਹੁੰਦੇ। ਕਿਉਂਕਿ ਉਹ ਵੇਖਦਾ ਸੀ ਕਿ ਦਸ ਸਾਲ ਦੀ ਉਮਰ ਵਿਚ ਉਹ ਇਕ ਚੰਗਾ ਵਿਦਵਾਨ, ਇਕ ਵਧੀਆ ਘੋੜ ਸਵਾਰ ਤੇ ਨਿਪੁੰਨ ਤੀਰ-ਅੰਦਾਜ਼ ਬਣ ਗਿਆ ਸੀ।

(ਗੁਰੂ) ਅਰਜਨ ਦੇਵ ਜੀ ਬਾਬਾ ਮੋਹਨ ਦਾ ਵੀ ਬਹੁਤ ਸਤਿਕਾਰ ਕਰਦੇ ਸਨ, ਉਹ ਉਨ੍ਹਾਂ ਨੂੰ ਪੂਰਨ ਸੰਤ ਸਮਝਦੇ ਸਨ। ਆਪਣੇ ਮਾਤਾ-ਪਿਤਾ ਨਾਲ ਵੀ ਉਨ੍ਹਾਂ ਦਾ ਬਹੁਤ ਪਿਆਰ ਸੀ। ਉਹ ਸਦਾ ਉਨ੍ਹਾਂ ਸੰਗ ਰਹਿੰਦੇ ਸਨ ਅਤੇ ਉਨ੍ਹਾਂ ਦੇ ਹਰ ਹੁਕਮ ਦੀ ਪਾਲਣਾ ਕਰਦੇ ਸਨ। ਮਾਤਾ ਭਾਨੀ ਨੇ ਉਨ੍ਹਾਂ ਨੂੰ ਭਾਣਾ ਮੰਨਣਾ ਸਿਖਾਇਆ ਅਤੇ ਗੁਰੂ ਰਾਮਦਾਸ ਜੀ ਨੇ ਸੱਚੀ ਸੁੱਚੀ ਸੇਵਾ ਦ੍ਰਿੜ੍ਹ ਕਰਾਈ।



# ਵਿਆਹ

(ਗੁਰੂ) ਅਰਜਨ ਦੇਵ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ ਦਾ ਵਿਆਹ ਪਿੰਡ ਹੇਹਰ ਜ਼ਿਲ੍ਹਾ ਲਾਹੌਰ ਵਿਚ ਬੀਬੀ ਕਰਮੋ ਨਾਲ ਹੋਇਆ ਸੀ। ਬਾਬਾ ਮਹਾਂਦੇਵ ਨੇ ਵਿਆਹ ਕਰਨੋਂ ਇਨਕਾਰ ਕਰ ਦਿੱਤਾ ਸੀ। ਜਦ (ਗੁਰੂ) ਅਰਜਨ ਦੇਵ ਜੀ ਗਿਆਰਾਂ ਸਾਲ ਦੇ ਹੋਏ ਤਾਂ ਗੁਰੂ ਅਮਰਦਾਸ ਨੇ ਇਹ ਮਨ ਬਣਾਇਆ ਕਿ ਉਹ ਆਪਣੇ ਛੋਟੇ ਦੋਹਤੇ ਦਾ ਵਿਆਹ ਵੀ ਆਪਣੇ ਜੀਉਂਦੇ ਜੀਅ ਕਰ ਜਾਣ।

ਪਿੰਡ ਮਉ (ਦੁਆਬਾ) ਵਿਖੇ ਉਨ੍ਹਾਂ ਦਾ ਇਕ ਪਿਆਰਾ ਸ਼ਰਧਾਲੂ ਕ੍ਰਿਸ਼ਨ ਚੰਦ ਰਹਿੰਦਾ ਸੀ। ਉਹ ਗੁਰੂ ਜੀ ਦੀ ਸੇਵਾ ਵਾਸਤੇ ਅਕਸਰ ਆਇਆ ਕਰਦਾ ਸੀ। ਇਕ ਵਾਰ ਜਦ ਉਹ ਪਰਿਵਾਰ ਸਹਿਤ ਆਇਆ ਤਾਂ ਉਨ੍ਹਾਂ ਦੇ ਨਾਲ ਉਨ੍ਹਾਂ ਦੀ ਇਕ ਛੋਟੀ ਧੀ ਗੰਗਾ ਦੇਵੀ ਵੀ ਸਨ। ਉਸ ਬਾਲੜੀ ਦੇ ਪਿਆਰ, ਸਲੀਕੇ ਅਤੇ ਸੁਘੜ ਸੁਭਾਅ ਨੂੰ ਵੇਖ ਗੁਰੂ ਜੀ ਬਹੁਤ ਪ੍ਰਸੰਨ ਹੋਏ।

ਗੁਰੂ ਜੀ ਨੇ ਓਸੇ ਦਿਨ ਭਾਈ ਕ੍ਰਿਸ਼ਨ ਚੰਦ ਨੂੰ ਬੁਲਾਇਆ ਤੇ ਉਨ੍ਹਾਂ ਦੀ ਧੀ ਦਾ ਰਿਸ਼ਤਾ ਆਪਣੇ ਦੋਹਤੇ ਗੁਰੂ ਅਰਜਨ ਦੇਵ ਲਈ ਮੰਗ ਲਿਆ। ਭਾਈ ਕ੍ਰਿਸ਼ਨ ਚੰਦ ਨੂੰ ਹੋਰ ਕੀ ਚਾਹੀਦਾ ਸੀ, ਗੁਰੂ ਘਰ ਨਾਲ ਰਿਸ਼ਤਾ ਜੋੜ ਕੇ ਉਸ ਦੀਆਂ ਤਾਂ ਕੁਲਾਂ ਹੀ ਤਰ ਜਾਣੀਆਂ ਸਨ। ਉਹ ਬੜਾ ਖ਼ੁਸ਼ ਹੋ ਕੇ ਬੋਲਿਆ, "ਮਹਾਰਾਜ! ਇਹ ਤਾਂ ਸਾਡੇ ਧੰਨ ਭਾਗ, ਮੇਰੀ ਬਾਲੜੀ ਨੂੰ ਜੇ ਗੁਰੂ ਘਰ ਦੀ ਸੇਵਾ ਕਰਨ ਦਾ ਮੌਕਾ ਮਿਲੇ ਤਾਂ ਹੋਰ ਇਸ ਤੋਂ ਵੱਡੀ ਗੱਲ ਕੀ ਹੋ ਸਕਦੀ ਹੈ। ਮੈਨੂੰ ਇਹ ਰਿਸ਼ਤਾ ਮੰਜ਼ੂਰ ਹੈ। (ਗੁਰੂ) ਅਰਜਨ ਦੇਵ ਨੂੰ ਮੈਂ ਵੇਖਿਆ ਹੋਇਆ ਹੈ ਉਹ ਤਾਂ ਇਕ ਇਲਾਹੀ ਜੋਤ ਹਨ।"

ਕੁਝ ਦਿਨਾਂ ਬਾਅਦ ਹੀ ਰਿਸ਼ਤਾ ਪੱਕਾ ਹੋ ਗਿਆ ਅਤੇ ਵਿਆਹ ਦੀ ਤਾਰੀਖ਼ ਨਿਸਚਿਤ ਕਰ ਦਿੱਤੀ।

ਗੁਰੂ ਘਰ ਵਿਚ ਵਿਆਹ ਦੀਆਂ ਤਿਆਰੀਆਂ ਆਰੰਭ ਹੋ ਗਈਆਂ। ਗੁਰੂ ਅਮਰਦਾਸ ਅਤੇ (ਗੁਰੂ) ਰਾਮਦਾਸ ਵਿਆਹ ਦੀ ਤਿਆਰੀ ਵਿਚ ਰੁਝ ਗਏ। ਕਿਉਂਕਿ ਰਾਹ ਵਿਚ ਦਰਿਆ ਆਉਂਦਾ ਸੀ ਇਸ ਲਈ ਸਾਰੀ ਜੰਞ ਘੋੜੀਆਂ ਤੇ ਚੜ੍ਹ ਕੇ ਜਾਣ ਲਈ ਤਿਆਰ ਹੋ ਗਈ। ਗੁਰੂ ਅਮਰਦਾਸ ਜੀ ਨੇ ਆਪਣੇ ਦੋਹਤੇ ਨੂੰ ਆਪਣੇ ਪਾਸ ਬੁਲਾ ਕੇ ਆਪ ਦਸਤਾਰ ਅਤੇ ਸਿਹਰਾ ਸਜਾਕੇ ਕਲਗੀ ਲਾਈ।

ਦਰਿਆ ਬਿਆਸ ਪਾਰ ਕਰਕੇ ਜੰਞ ਪਿੰਡ ਮਉ ਪਹੁੰਚੀ। ਸਾਰੇ ਪਿੰਡ ਦੇ ਬੰਦੇ ਅਤੇ ਇਸਤਰੀਆਂ ਸਵਾਗਤ ਲਈ ਪਿੰਡ ਤੋਂ ਬਾਹਰਵਾਰ ਹੀ ਆ ਮਿਲੇ। ਸਭ ਤੋਂ ਪਹਿਲਾਂ ਪਿੰਡ ਦਾ ਮੁੱਖੀ ਗੁਰੂ ਅਮਰਦਾਸ ਜੀ ਨੂੰ ਆ ਮਿਲਿਆ ਅਤੇ ਗੁਰੂ ਜੀ ਦੀ ਚਰਨੀ ਹੱਥ ਲਾ ਕੇ ਕਹਿਣ ਲੱਗਾ, "ਸਤਗੁਰੂ! ਸਾਡੀ ਇਕ ਬੇਨਤੀ ਹੈ ਕਿ ਇਸ ਪਿੰਡ ਦੀ ਰੀਤ ਹੈ ਕਿ ਲਾੜੇ ਨੂੰ ਪਹਿਲਾਂ ਘੋੜਾ ਭਜਾ ਕੇ ਇਕ ਕਿੱਲੀ ਨੇਜ਼ੇ ਨਾਲ ਪੁਟਣੀ ਪੈਂਦੀ ਹੈ। ਅਸੀਂ ਆਪ ਉਤੇ ਇਹ ਸ਼ਰਤ ਰਖਣੀ ਤਾਂ ਨਹੀਂ ਸੀ ਚਾਹੁੰਦੇ, ਪਰ ਪੁਰਾਣਿਆਂ ਸਮਿਆਂ ਤੋਂ ਇਹ ਰਸਮ ਚਲੀ ਆ ਰਹੀ ਹੈ। ਗੁਰੂ ਜੀ ਇਹ ਗੱਲ ਸੁਣ ਕੇ ਖਿੜ ਖਿੜਾ ਕੇ ਹੱਸ ਪਏ ਅਤੇ ਕਹਿਣ ਲੱਗੇ, "ਉਹ ਮਹਾਂ ਪੁਰਸ਼ੋ! ਤੁਸੀਂ ਸਾਨੂੰ ਸਾਧ ਹੀ ਸਮਝ ਰੱਖਿਆ ਹੈ। ਅਸੀਂ ਇਹ ਕਿੱਲੀ ਪੁੱਟ ਕੇ ਹੀ ਪਿੰਡ ਵਿਚ ਦਾਖ਼ਿਲ ਹੋਵਾਂਗੇ। ਕਿਥੇ ਹੈ ਉਹ ਕਿੱਲੀ?"

ਮੁਖੀਏ ਨੇ ਜੰਡ ਦੇ ਰੁੱਖ ਤੋਂ ਬਣਾਈ ਇਕ ਕਿੱਲੀ ਖੇਤ ਵਿਚ ਗੱਡੀ ਹੋਈ ਵਖਾਈ। ਜਾਂਞੀ ਸਾਰੇ ਹਥਿਆਰ-ਬਧ ਸਨ ਉਨ੍ਹਾਂ ਪਾਸ ਨੇਜ਼ੇ ਅਤੇ ਕਿਰਪਾਨਾਂ ਵੀ ਸਨ। (ਗੁਰੂ) ਅਰਜਨ ਦੇਵ ਨੂੰ ਇਕ ਨੇਜ਼ਾ ਦਿੱਤਾ ਗਿਆ। ਉਨ੍ਹਾਂ ਨੇਜ਼ਾ ਫੜ ਆਪਣੇ ਘੋੜੇ ਨੂੰ ਬੜਾ ਤੇਜ਼ ਭਜਾਇਆ ਤੇ ਪਹਿਲੀ ਵਾਰ ਹੀ ਕਿੱਲੀ ਪੁੱਟ ਕੇ ਪਿੰਡ ਦੇ ਸਾਰੇ ਲੋਕਾਂ ਨੂੰ ਹੈਰਾਨ ਕਰ ਦਿੱਤਾ। ਉਹ ਸਮਝਦੇ ਸਨ ਕਿ ਗਿਆਰਾਂ ਸਾਲ ਦਾ ਬੱਚਾ ਏਡੀ ਛੇਤੀ ਕਿੱਲੀ ਪੁੱਟ ਨਹੀਂ ਸਕੇਗਾ। ਏਧਰ ਜੰਞ ਵਾਲੇ ਵੀ (ਗੁਰੂ) ਅਰਜਨ ਦੇਵ ਦੀ ਇਸ ਨਿਸ਼ਾਨੇ ਬਾਜ਼ੀ 'ਤੇ ਬਹੁਤ ਖ਼ੁਸ਼ ਹੋਏ ਅਤੇ 'ਵਾਹ ਵਾਹ' ਕਰ ਉਠੇ। ਗੁਰੂ ਅਮਰਦਾਸ ਅਤੇ (ਗੁਰੂ) ਰਾਮਦਾਸ ਨੇ ਆਪਣੇ ਬਹਾਦਰ ਬਾਲਕ ਨੂੰ ਅਸ਼ੀਰਵਾਦ ਦਿੱਤਾ। ਜੰਞ ਫਿਰ ਘੋੜੀਆਂ ਤੋਂ ਉਤਰ ਗਈ ਅਤੇ ਪਿੰਡ ਵਾਲੇ ਇਕ ਇਕ ਘੋੜੀ ਫੜ ਕੇ ਚਾਰਾ ਪਾਉਣ ਵਾਸਤੇ ਲੈ ਗਏ। ਜਦ ਜੰਞ ਇਕੱਠੀ ਹੋ ਗਈ ਤਾਂ ਭਾਈ ਕ੍ਰਿਸ਼ਨ ਚੰਦ ਹਾਰ ਲੈ ਕੇ ਆਪਣੇ ਕੁੜਮ ਨਾਲ ਮਿਲਣੀ ਕਰਨ ਵਾਸਤੇ ਆਇਆ। (ਗੁਰੂ) ਰਾਮਦਾਸ ਅਤੇ ਭਾਈ ਕ੍ਰਿਸ਼ਨ ਚੰਦ ਗਲਵਕੜੀ ਪਾ ਕੇ ਮਿਲੇ। ਫਿਰ ਉਹ ਸਾਰਿਆਂ ਨੂੰ ਆਪਣੇ ਘਰ ਲੈ ਗਏ। ਘਰ ਜਾ ਕੇ ਕੁਝ ਖਾਣ ਪੀਣ ਪਿਛੋਂ ਬੀਬੀ ਗੰਗਾ ਦੇਵੀ ਅਤੇ ਗੁਰੂ ਅਰਜਨ ਦੇਵ ਦਾ ਗੁਰ ਮਰਯਾਦਾ ਅਨੁਸਾਰ ਵਿਆਹ ਹੋ ਗਿਆ। ਅਗਲੇ ਦਿਨ ਬਰਾਤ ਡੋਲੀ ਸਮੇਤ ਗੋਇੰਦਵਾਲ ਪਹੁੰਚ ਗਈ। ਦੋਵਾਂ ਦੀ ਇਕ ਅਨੂਪਮ ਜੋੜੀ ਬਣੀ। ਸਾਰੇ ਸ਼ਹਿਰ ਵਿਚ ਖ਼ੁਸ਼ੀਆਂ ਮਨਾਈਆਂ ਗਈਆਂ।



# ਮੀਆਂ ਮੀਰ ਨਾਲ ਮਿਲਾਪ

ਗੁਰੂ ਰਾਮਦਾਸ ਜੀ ਨੂੰ ਜਦ ਇਹ ਅਨੁਭਵ ਹੋਇਆ ਕਿ ਉਨ੍ਹਾਂ ਦਾ ਪ੍ਰਭੂ ਜੋਤ ਵਿਚ ਵਿਲੀਨ ਹੋਣ ਦਾ ਸਮਾਂ ਨੇੜੇ ਆ ਰਿਹਾ ਹੈ ਤਾਂ ਉਨ੍ਹਾਂ ਵੀ ਪਹਿਲੇ ਗੁਰੂ ਸਾਹਿਬਾਨ ਵਾਂਗ ਆਪਣੇ ਉਤਰਾਧਿਕਾਰੀ ਦੀ ਪ੍ਰੀਖਿਆ ਲੈਣ ਬਾਰੇ ਵਿਚਾਰ ਬਣਾਇਆ। ਉਨ੍ਹਾਂ ਦਿਨਾਂ ਵਿਚ ਹੀ ਲਾਹੌਰ ਵਿਖੇ ਗੁਰੂ ਰਾਮਦਾਸ ਜੀ ਦੇ ਇਕ ਰਿਸ਼ਤੇਦਾਰ ਭਾਈ ਸਿਹਾਰੀ ਮਲ ਦੇ ਲੜਕੇ ਦਾ ਵਿਆਹ ਸੀ। ਇਸ ਵਿਆਹ ਵਿਚ ਸ਼ਾਮਲ ਹੋਣ ਲਈ ਗੁਰੂ ਸਾਹਿਬ ਨੂੰ ਸੱਦਾ ਪੱਤਰ ਆਇਆ ਸੀ। ਪਰ ਗੁਰੂ ਸਾਹਿਬ ਉਸ ਵਿਆਹ ਵਿਚ ਸ਼ਾਮਲ ਹੋਣਾ ਨਹੀਂ ਸੀ ਚਾਹੁੰਦੇ। ਉਹ ਸਮਝਦੇ ਸਨ ਕਿ ਲਾਹੌਰ ਵਿਖੇ ਉਨ੍ਹਾਂ ਦੀ ਸਿੱਖੀ ਸੇਵਕੀ ਏਨੀ ਵੱਧ ਗਈ ਹੈ ਕਿ ਵਿਆਹ ਵਿਚ ਉਨ੍ਹਾਂ ਨੂੰ ਸੰਭਾਲਣਾ ਮੁਸ਼ਕਿਲ ਹੋ ਜਾਵੇਗਾ। ਉਨ੍ਹਾਂ ਸੋਚਿਆ ਕਿ ਇਸ ਵਿਆਹ ਵਿਚ ਹਾਜ਼ਰ ਹੋਣ ਲਈ ਕਿਸੇ ਪੁੱਤਰ ਦੀ ਜ਼ਿੰਮੇਵਾਰੀ ਲਾਉਣਗੇ। ਇਸ ਤੋਂ ਇਹ ਸਪਸ਼ਟ ਹੋ ਜਾਵੇਗਾ ਕਿ ਉਨ੍ਹਾਂ ਦਾ ਕਿਹੜਾ ਪੁੱਤਰ ਆਗਿਆਕਾਰ ਹੈ। ਜਿਹੜਾ ਪੁੱਤਰ ਜਾਣਾ ਮੰਨ ਜਾਵੇਗਾ ਉਸ ਨੂੰ ਇਹ ਪੱਕਾ ਕਰਨਗੇ ਕਿ ਉਨ੍ਹਾਂ ਦੀ ਆਗਿਆ ਬਗੈਰ ਅੰਮ੍ਰਿਤਸਰ ਨਾ ਆਵੇ। ਇਸ ਤੋਂ ਹੋਰ ਵੀ ਪਤਾ ਲੱਗ ਜਾਵੇਗਾ ਕਿ ਸੱਚੇ ਦਿਲੋਂ ਕਿਹੜਾ ਆਗਿਆਕਾਰ ਹੈ। ਇਸ ਤਰ੍ਹਾਂ ਉਨ੍ਹਾਂ ਪ੍ਰੀਖਿਆ ਦਾ ਇਕ ਸੁਖਾਲਾ ਜੇਹਾ ਪਰਚਾ ਪਾ ਦਿੱਤਾ।

ਪਹਿਲਾਂ ਉਨ੍ਹਾਂ ਬਾਬਾ ਪ੍ਰਿਥੀ ਚੰਦ ਨੂੰ ਬੁਲਾਇਆ ਅਤੇ ਵਿਆਹ ਵਿਚ ਸ਼ਾਮਲ ਹੋਣ ਦਾ ਆਦੇਸ਼ ਦਿੱਤਾ। ਪਰ ਉਸ ਤੋੜ ਕੇ ਜਵਾਬ ਦੇ ਦਿੱਤਾ ਕਿ ਉਹ ਏਡੇ ਵੱਡੇ ਕਾਰੋਬਾਰ ਨੂੰ ਛੱਡ ਕੇ ਨਹੀਂ ਜਾ ਸਕਦਾ। ਫਿਰ ਉਨ੍ਹਾਂ ਦੂਸਰੇ ਪੁੱਤਰ ਮਹਾਂ ਦੇਵ ਨੂੰ ਬੁਲਾਇਆ ਉਸ ਵੀ ਹਾਮੀ ਨਾ ਭਰੀ। ਉਹ ਕਹਿਣ ਲੱਗਾ ਕਿ ਉਹ ਤਾਂ ਬ੍ਰਹਮਚਾਰੀ ਹੈ ਅਤੇ ਦੁਨੀਆਂ ਦੇ ਰਿਸ਼ਤੇ ਨਾਤਿਆਂ ਨੂੰ ਵਿਸਾਰ ਚੁੱਕਾ ਹੈ। ਉਹ ਕਿਸੇ ਨੂੰ ਆਪਣਾ ਰਿਸ਼ਤੇਦਾਰ ਨਹੀਂ ਸਮਝਦਾ। ਫਿਰ ਉਨ੍ਹਾਂ (ਗੁਰੂ) ਅਰਜਨ ਦੇਵ ਨੂੰ ਬੁਲਾ ਕੇ ਇਹ ਆਦੇਸ਼ ਸੁਣਾਇਆ। ਉਸ ਨੇ ਝੱਟ ਪ੍ਰਵਾਨ ਕਰ ਲਿਆ। ਜਦ ਉਹ ਜਾਣ ਲੱਗਾ ਤਾਂ ਗੁਰੂ ਜੀ ਨੇ ਇਹ ਕਹਿ ਦਿੱਤਾ ਕਿ ਜਦ ਤਕ ਅਸੀਂ ਬੁਲਾਉਂਦੇ ਨਹੀਂ, ਵਾਪਸ ਨਹੀਂ ਆਉਣਾ।

(ਗੁਰੂ) ਅਰਜਨ ਦੇਵ ਲਾਹੌਰ ਚਲੇ ਗਏ, ਵਿਆਹ ਵਿਚ ਸ਼ਾਮਿਲ ਹੋਏ। ਵਿਆਹ ਦੀ ਸਮਾਪਤੀ ਤੋਂ ਬਾਅਦ ਉਹ ਚੂਨਾ ਮੰਡੀ ਆਪਣੇ ਪਿਤਾ ਦੇ ਜੱਦੀ ਘਰ ਵਿਚ ਆ ਗਏ। ਗੁਰੂ ਰਾਮਦਾਸ ਜੀ ਜਦ ਲਾਹੌਰ ਗਏ ਸਨ ਤਾਂ ਉਹ ਇਸ ਨੂੰ ਧਰਮਸਾਲਾ ਬਣਾ ਆਏ ਸਨ। ਏਥੇ ਰੋਜ਼ ਗੁਰੂ ਅਰਜਨ ਦੇਵ ਆਪ ਕੀਰਤਨ ਅਤੇ ਕਥਾ ਕਰਦੇ। ਉਨ੍ਹਾਂ ਦੀ ਆਵਾਜ਼ ਬਹੁਤ ਸੁਰੀਲੀ ਸੀ ਅਤੇ ਉਹ ਸਾਰੇ ਸਾਜ਼ ਵਜਾ ਲੈਂਦੇ ਸਨ। ਗੁਰੂ ਘਰ ਦੇ ਪਿਆਰਿਆਂ ਨੂੰ ਤਾਂ ਮੌਜ ਹੋ ਗਈ। ਦਿਨ ਬਦਿਨ ਸੰਗਤ ਦੀ ਗਿਣਤੀ ਵਧਣ ਲੱਗੀ।

ਲਾਹੌਰ ਪੀਰਾਂ ਫ਼ਕੀਰਾਂ ਦਾ ਸ਼ਹਿਰ ਸੀ। ਦਿਨ ਦੇ ਸਮੇਂ ਆਪਣੇ ਕੁਝ ਸਾਥੀਆਂ ਨੂੰ ਲੈ ਕੇ ਉਘੇ ਪੀਰਾਂ ਫ਼ਕੀਰਾਂ ਨੂੰ ਮਿਲਣ ਤੁਰ ਪੈਂਦੇ। ਉਨ੍ਹਾਂ ਸਮਿਆਂ ਵਿਚ ਸਾਈਂ ਮੀਆਂ ਮੀਰ ਬਹੁਤ ਪੂਜਨੀਕ ਸੰਤ ਮੰਨੇ ਜਾਂਦੇ ਸਨ। ਵੱਡੇ ਵੱਡੇ ਹਾਕਮਾਂ ਤੋਂ ਲੈ ਕੇ ਬਾਦਸ਼ਾਹ ਤਕ ਉਨ੍ਹਾਂ ਨੂੰ ਸਿਜਦਾ ਕਰਨ ਆਉਂਦੇ ਸਨ। ਗੁਰੂ ਜੀ ਸਾਈਂ ਮੀਆਂ ਮੀਰ ਨੂੰ ਮਿਲਣ ਵਾਸਤੇ ਉਨ੍ਹਾਂ ਦੇ ਡੇਰੇ ਪਹੁੰਚ ਗਏ। ਸਾਈਂ ਜੀ ਦਾ ਵੀ ਗੁਰੂ ਨਾਨਕ

ਦੇ ਪੈਰੋਕਾਰਾਂ ਨਾਲ ਬਹੁਤ ਪਿਆਰ ਸੀ। ਜਦ ਉਨ੍ਹਾਂ ਨੂੰ ਪਤਾ ਲੱਗਾ (ਗੁਰੂ) ਅਰਜਨ ਦੇਵ, ਅੰਮ੍ਰਿਤਸਰ ਸ਼ਹਿਰ ਵਸਾਉਣ ਵਾਲੇ ਗੁਰੂ ਰਾਮਦਾਸ ਦੇ ਪੁੱਤਰ ਹਨ, ਤਾਂ ਉਨ੍ਹਾਂ ਬੜੇ ਪਿਆਰ ਨਾਲ ਆਪਣੇ ਪਾਸ ਬਿਠਾਇਆ। (ਗੁਰੂ) ਅਰਜਨ ਦੇਵ ਜੀ ਦੇ ਵਿਚਾਰ ਸੁਣ ਕੇ ਉਹ ਏਨੇ ਪ੍ਰਭਾਵਿਤ ਹੋਏ ਕਿ ਸਦਾ ਲਈ ਉਹ ਉਨ੍ਹਾਂ ਦੇ ਹੀ ਹੋ ਗਏ। (ਗੁਰੂ) ਅਰਜਨ ਦੇਵ ਜੀ ਹੁਣ ਅਕਸਰ ਉਨ੍ਹਾਂ ਪਾਸ ਜਾਣ ਲੱਗ ਪਏ। ਇਸ ਤੋਂ ਉਪਰੰਤ ਉਹ ਸ਼ਾਹ ਬਿਲਾਵਲ, ਸ਼ਾਹ ਹੁਸੈਨ, ਛੱਜੂ ਭਗਤ, ਕਾਹਨਾ ਭਗਤ ਅਤੇ ਪੀਲੂ ਭਗਤ ਨੂੰ ਵੀ ਮਿਲੇ। ਇਸ ਤਰ੍ਹਾਂ ਲਾਹੌਰ ਰਹਿੰਦਿਆਂ (ਗੁਰੂ) ਅਰਜਨ ਦੇਵ ਜੀ ਦਾ ਦੋ ਸਾਲ ਤੋਂ ਵੀ ਵੱਧ ਸਮਾਂ ਬੀਤ ਗਿਆ, ਪਰ ਉਨ੍ਹਾਂ ਨੂੰ ਗੁਰੂ ਜੀ ਨੇ ਵਾਪਿਸ ਨਾ ਬੁਲਾਇਆ। ਅੰਤ ਉਨ੍ਹਾਂ ਨੇ ਇਕ ਚਿਠੀ ਲਿਖੀ ਅਤੇ ਆਪਣੇ ਇਕ ਸਿੱਖ ਦੇ ਹੱਥ ਅੰਮ੍ਰਿਤਸਰ ਭੇਜੀ। ਪਰ ਪ੍ਰਿਥੀ ਚੰਦ ਨੇ ਉਸ ਨੂੰ ਗੁਰੂ ਜੀ ਤਕ ਜਾਣ ਹੀ ਨਾ ਦਿੱਤਾ। ਫਿਰ ਕੁਝ ਸਮੇਂ ਬਾਅਦ ਉਨ੍ਹਾਂ ਦੂਜੀ ਚਿਠੀ ਲਿਖੀ। ਉਸ ਨੂੰ ਵੀ ਪ੍ਰਿਥੀ ਚੰਦ ਨੇ ਸੰਭਾਲ ਲਿਆ। ਇਸ ਤੋਂ ਬਾਅਦ ਉਨ੍ਹਾਂ ਤੀਜੀ ਚਿਠੀ ਲਿਖ ਕੇ ਆਪਣੇ ਸਿੱਖ ਨੂੰ ਕਿਹਾ ਕਿ ਉਹ ਚਿਠੀ ਗੁਰੂ ਜੀ ਨੂੰ ਆਪਣੇ ਹੱਥੀਂ ਦੇਣ। ਜਦ ਗੁਰੂ ਜੀ ਨੇ ਉਹ ਚਿਠੀ ਪੜ੍ਹੀ ਅਤੇ ਉਸ ਉਤੇ ਤਿੰਨ ਦਾ ਅੱਖਰ ਅੰਕਤ ਵੇਖਿਆ ਤਾਂ ਉਨ੍ਹਾਂ ਸਿੱਖ ਨੂੰ ਪੁਛਿਆ ਕਿ ਬਾਕੀ ਦੀਆਂ ਦੋ ਚਿਠੀਆਂ ਕਿਥੇ ਗਈਆਂ। ਸਿੱਖ ਨੇ ਦਸਿਆ ਕਿ ਪਹਿਲੀਆਂ ਚਿਠੀਆਂ ਪ੍ਰਿਥੀ ਚੰਦ ਨੂੰ ਦਿੱਤੀਆਂ ਸਨ। ਜਦ ਗੁਰੂ ਜੀ ਨੇ ਪ੍ਰਿਥੀ ਚੰਦ ਨੂੰ ਪੁਛਿਆ ਤਾਂ ਉਹ ਸਾਫ਼ ਮੁੱਕਰ ਗਿਆ। ਆਖ਼ਿਰ ਗੁਰੂ ਜੀ ਨੇ ਇਕ ਸਿੱਖ ਨੂੰ ਭੇਜ ਕੇ ਉਸਦੇ ਘਰ ਦੀ ਤਲਾਸ਼ੀ ਲਈ ਤਾਂ ਚਿਠੀਆਂ ਪ੍ਰਾਪਤ ਹੋ ਗਈਆਂ। (ਗੁਰੂ) ਅਰਜਨ ਦੇਵ ਪ੍ਰੀਖਿਆ ਵਿਚ ਸਫਲ ਹੋ ਗਏ ਤੇ ਗੁਰੂ ਜੀ ਨੇ ਉਨ੍ਹਾਂ ਨੂੰ ਗੁਰ-ਗੱਦੀ 'ਤੇ ਬਿਠਾ ਦਿੱਤਾ।



# ਸੱਤਾ ਤੇ ਬਲਵੰਡ

ਗੁਰੂ ਰਾਮਦਾਸ ਨੇ ਗੁਰ–ਗੱਦੀ ਗੁਰੂ ਅਰਜਨ ਦੇਵ ਨੂੰ ਸੌਂਪ ਕੇ ਸੰਗਤ ਨੂੰ ਇਹ ਦ੍ਰਿੜ੍ਹ ਕਰਵਾਇਆ ਕਿ ਗੁਰੂ ਅਰਜਨ ਦੇਵ ਉਨ੍ਹਾਂ ਦਾ ਹੀ ਰੂਪ ਹਨ। ਕੇਵਲ ਇਨ੍ਹਾਂ ਨੂੰ ਗੁਰੂ ਮੰਨਣਾ ਹੈ ਅਤੇ ਹੋਰ ਕਿਸੇ ਦੇ ਮਗਰ ਨਹੀਂ ਲੱਗਣਾ ਹੈ। ਅਗਲੇ ਦਿਨ ਗੁਰੂ ਰਾਮਦਾਸ ਜੀ ਗੋਇੰਦਵਾਲ ਚਲੇ ਗਏ। ਉਨ੍ਹਾਂ ਦੇ ਨਾਲ ਗੁਰੂ ਅਰਜਨ ਦੇਵ ਅਤੇ ਹੋਰ ਸਿੱਖ ਵੀ ਸਨ। ਇਕ ਰਾਤ ਉਥੇ ਠਹਿਰੇ ਅਤੇ ਅਗਲੇ ਦਿਨ ਪ੍ਰਭੂ ਦੀ ਜੋਤ ਵਿਚ ਵਿਲੀਨ ਹੋ ਗਏ। ਆਖ਼ਰੀ ਰਸਮਾਂ ਪੂਰੀਆਂ ਕਰਕੇ ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਆ ਗਏ।

ਇਥੇ ਫਿਰ ਗੁਰੂ ਰਾਮਦਾਸ ਵਾਲੀ ਮਰਯਾਦਾ ਚਲ ਪਈ। ਰੋਜ਼ ਸਵੇਰੇ ਬਾਣੀ ਦਾ ਕੀਰਤਨ ਹੁੰਦਾ ਅਤੇ ਗੁਰੂ ਅਰਜਨ ਦੇਵ ਜੀ ਕਥਾ ਕਰਦੇ ਅਤੇ ਸੰਗਤਾਂ ਨੂੰ ਉਪਦੇਸ਼ ਦਿੰਦੇ।

ਉਸ ਸਮੇਂ ਸੱਤਾ ਅਤੇ ਉਸਦਾ ਪੁੱਤਰ ਬਲਵੰਡ ਦਰਬਾਰ ਵਿਚ ਕੀਰਤਨ ਕਰਿਆ ਕਰਦੇ ਸਨ। ਉਨ੍ਹਾਂ ਦਾ ਮਨੋਹਰ ਕੀਰਤਨ ਸੁਣ ਕੇ ਗੁਰੂ ਜੀ ਅਤੇ ਸੰਗਤਾਂ ਬਹੁਤ ਪ੍ਰਸੰਨ ਹੁੰਦੀਆਂ। ਇਕ ਦਿਨ ਸੱਤੇ ਨੇ ਗੁਰੂ ਜੀ ਨੂੰ ਕਿਹਾ, "ਮਹਾਰਾਜ ਮੇਰੀ ਲੜਕੀ ਦਾ ਵਿਆਹ ਹੈ, ਸਾਡੀ ਕੁਝ ਸਹਾਇਤਾ ਕਰੋ।" ਗੁਰੂ ਜੀ ਨੇ ਕਿਹਾ, "ਫ਼ਿਕਰ ਨਾ ਕਰੋ ਅਜ ਦੇ ਦਿਨ ਜੋ ਵੀ ਚੜ੍ਹਾਵਾ ਆਵੇਗਾ ਉਹ ਸਾਰਾ ਤੁਹਾਨੂੰ ਦੇ ਦਿੱਤਾ ਜਾਵੇਗਾ।" ਸ਼ਾਮ ਦੇ ਕੀਰਤਨ ਦੀ ਸਮਾਪਤੀ ਪਿਛੋਂ ਜਿੰਨਾ ਵੀ ਚੜ੍ਹਾਵਾ ਆਇਆ, ਸਾਰਾ ਉਨ੍ਹਾਂ ਦੀ ਝੋਲੀ ਵਿਚ ਪਾ ਦਿੱਤਾ। ਪਰ ਜਦ ਉਨ੍ਹਾਂ ਮਾਇਆ ਦੀ ਗਿਣਤੀ ਕੀਤੀ ਤਾਂ ਰਕਮ ਬਹੁਤ ਥੋੜੀ ਬਣੀ। ਉਸ ਦਿਨ ਚੜ੍ਹਾਵਾ ਹੀ ਬਹੁਤ ਘਟ ਚੜ੍ਹਿਆ ਸੀ। ਉਹ ਥੋੜੀ ਰਕਮ ਵੇਖ ਕੇ ਬਹੁਤ ਦੁੱਖੀ ਹੋਏ।

ਜਦ ਪ੍ਰਿਥੀ ਚੰਦ ਨੂੰ ਪਤਾ ਲੱਗਾ ਤਾਂ ਉਸ ਅਜਿਹੇ ਮੌਕੇ ਦਾ ਫ਼ਾਇਦਾ ਲੈਣਾ ਚਾਹਿਆ। ਉਹ ਉਸੇ ਸਮੇਂ ਸੱਤੇ ਅਤੇ ਬਲਵੰਡ ਨੂੰ ਮਿਲਿਆ ਅਤੇ ਉਨ੍ਹਾਂ ਨੂੰ ਕਿਹਾ, "ਅੱਜ ਤਾਂ ਗੁਰੂ ਨੇ ਸੰਗਤਾਂ ਨੂੰ ਚੜ੍ਹਾਵਾ ਦੇਣੋਂ ਹੀ ਰੋਕ ਦਿੱਤਾ ਸੀ ਕਿਉਂਕਿ ਇਹ ਚੜ੍ਹਾਵਾ ਤੁਹਾਨੂੰ ਦਿੱਤਾ ਜਾਣਾ ਸੀ। ਇਹ ਚੜ੍ਹਾਵਾ ਕੇਵਲ ਤੁਹਾਡੇ ਕੀਰਤਨ ਕਰਕੇ ਆਉਂਦਾ ਹੈ। ਜੇ ਤੁਸੀਂ ਕੀਰਤਨ ਕਰਨਾ ਛੱਡ ਦੇਵੋਗੇ ਤਾਂ ਗੁਰੂ ਪਾਸ ਇਕ ਡੰਗ ਦੇ ਪ੍ਰਸ਼ਾਦੇ ਵੀ ਨਹੀਂ ਰਹਿਣਗੇ।"

ਸੱਤਾ ਅਤੇ ਬਲਵੰਡ ਪ੍ਰਿਥੀ ਚੰਦ ਦੀ ਚੁਕਣਾ ਵਿਚ ਆ ਗਏ। ਉਹ ਗੁਰੂ ਜੀ ਪਾਸ ਗਏ ਅਤੇ ਗੁਰੂ ਘਰ ਵਿਰੁੱਧ ਉੱਚਾ ਨੀਵਾਂ ਬੋਲਣ ਲੱਗ ਪਏ। ਉਹ ਏਥੋਂ ਤਕ ਕਹਿ ਗਏ ਕਿ ਸਾਡੇ ਕੀਰਤਨ ਕਰਕੇ ਏਥੇ ਸੰਗਤਾਂ ਆਉਂਦੀਆਂ ਹਨ, ਜੇ ਅਸੀਂ ਨਾ ਆਈਏ ਤਾਂ ਤੁਹਾਨੂੰ ਕੋਈ ਗੁਰੂ ਨਾ ਆਖੇ। ਗੁਰੂ ਜੀ ਨੇ ਉਨ੍ਹਾਂ ਨੂੰ ਬੜੀ ਨਿਮਰਤਾ ਨਾਲ ਸਮਝਾਇਆ, ਪਰ ਉਹ ਹੋਰ ਉੱਚੀ–ਉੱਚੀ ਬੋਲਣ ਲੱਗ ਪਏ। ਜਦ ਉਹ ਚੁੱਪ ਨਾ ਕੀਤੇ ਤਾਂ ਗੁਰੂ ਜੀ ਨੇ ਸੰਗਤ ਨੂੰ ਕਿਹਾ, "ਇਨ੍ਹਾਂ ਨੇ ਗੁਰੂ ਨਾਨਕ ਘਰ ਦੀ ਨਿੰਦਿਆ ਕੀਤੀ ਹੈ, ਇਸ ਲਈ ਇਨ੍ਹਾਂ ਨੂੰ ਕੋਈ ਮੱਥੇ ਨਾ ਲਾਏ।"

ਗੁਰੂ ਜੀ ਆਪ ਸਾਜ਼ ਵਜਾਉਣੇ ਅਤੇ ਕੀਰਤਨ ਕਰਨਾ ਜਾਣਦੇ ਸਨ। ਇਸ ਲਈ ਉਨ੍ਹਾਂ ਆਪ ਸਾਜ਼ ਚੁੱਕੇ ਅਤੇ ਕੀਰਤਨ ਕਰਨ ਲੱਗ ਗਏ। ਜਦ ਸੰਗਤਾਂ ਨੇ ਉਨ੍ਹਾਂ ਦਾ ਕੀਰਤਨ ਸੁਣਿਆਂ ਤਾਂ ਅਨੰਦਮਈ ਵਿਸਮਾਦ ਵਿਚ ਪਹੁੰਚ ਗਈਆਂ। ਅਜਿਹਾ ਮਨੋਹਰ ਕੀਰਤਨ ਉਨ੍ਹਾਂ ਕਦੇ ਸੁਣਿਆਂ ਹੀ ਨਹੀਂ ਸੀ। ਜਦ

ਸੱਤੇ ਅਤੇ ਬਲਵੰਡ ਨੂੰ ਇਹ ਪਤਾ ਲੱਗਾ ਕਿ ਗੁਰੂ ਸਾਹਿਬ ਆਪ ਕੀਰਤਨ ਕਰਨ ਲੱਗ ਗਏ ਹਨ ਅਤੇ ਸੰਗਤਾਂ ਅੱਗੇ ਨਾਲੋਂ ਕਿਤੇ ਵੱਧ ਆਉਣ ਲੱਗ ਪਈਆਂ ਹਨ, ਤਾਂ ਉਹ ਬਹੁਤ ਪਛਤਾਏ।

ਅਖ਼ੀਰ ਉਨ੍ਹਾਂ ਨੂੰ ਕਿਸੇ ਦੱਸਿਆ ਕਿ ਭਾਈ ਲੱਧੇ ਪਰਉਪਕਾਰੀ ਪਾਸ ਲਾਹੌਰ ਜਾਵੋ, ਉਹ ਹੀ ਤੁਹਾਡੀ ਕੁਝ ਸਹਾਇਤਾ ਕਰ ਸਕਦਾ ਹੈ। ਭਾਈ ਲੱਧੇ ਨੇ ਉਨ੍ਹਾਂ ਦੀ ਵਾਰਤਾ ਸੁਣਕੇ ਕਿਹਾ, "ਤੁਸੀਂ ਬਹੁਤ ਮਾੜਾ ਕੰਮ ਕੀਤਾ ਹੈ, ਤੁਸੀਂ ਗੁਰੂ ਘਰ ਦੀ ਨਿੰਦਿਆ ਕੀਤੀ ਹੈ। ਮੈਂ ਤੁਹਾਡੀ ਗੱਲ ਤਾਂ ਮੰਨ ਸਕਦਾ ਹਾਂ ਪਰ ਗੁਰੂ ਜੀ ਨੇ ਸ਼ਰਤ ਵੀ ਬੜੀ ਵੱਡੀ ਰੱਖੀ ਹੈ ਕਿ ਜਿਹੜਾ ਇਨ੍ਹਾਂ ਦੀ ਸਿਫ਼ਾਰਸ਼ ਲੈ ਕੇ ਆਵੇਗਾ ਉਸ ਦਾ ਮੂੰਹ ਕਾਲਾ ਕਰਕੇ ਖੋਤੇ ਉਤੇ ਚੜ੍ਹਾਇਆ ਜਾਵੇਗਾ।" ਪਰ ਉਹ ਬਾਰ ਬਾਰ ਕਹਿਣ ਲੱਗੇ ਕਿ ਤੁਹਾਡਾ ਕਿਹਾ ਉਹ ਨਹੀਂ ਮੋੜ ਸਕਦੇ। ਅੰਤ ਭਾਈ ਲੱਧੇ ਨੇ ਆਪਣਾ ਮੂੰਹ ਕਾਲਾ ਕੀਤਾ ਅਤੇ ਇਕ ਖੋਤੇ ਉੱਤੇ ਚੜ੍ਹ ਕੇ ਉਨ੍ਹਾਂ ਦੇ ਅੱਗੇ ਚਲ ਪਿਆ। ਅੰਮ੍ਰਿਤਸਰ ਆ ਕੇ ਖੋਤੇ ਉੱਤੇ ਚੜ੍ਹਿਆ ਹੀ ਉਹ ਗੁਰੂ ਕੇ ਮਹਿਲ ਆ ਗਿਆ। ਗੁਰੂ ਜੀ ਨੇ ਭਾਈ ਲੱਧੇ ਨੂੰ ਪਹਿਚਾਣ ਲਿਆ। ਗੁਰੂ ਜੀ ਕਹਿਣ ਲੱਗੇ, "ਭਾਈ ਲੱਧਿਆ ਤੂੰ ਤਾਂ ਇਨ੍ਹਾਂ ਦੀ ਫ਼ਰਮਾਇਸ਼ ਪਾਉਣ ਆ ਗਿਆ ਹੈਂ, ਪਰ ਤੈਨੂੰ ਪਤਾ ਹੈ ਇਨ੍ਹਾਂ ਗੁਰੂ ਘਰ ਦੀ ਬੜੀ ਨਿੰਦਿਆ ਕੀਤੀ ਹੈ। ਜੇ ਹੁਣ ਇਹ ਆਪਣੇ ਆਪ ਨੂੰ ਬਖ਼ਸ਼ਾਉਣਾ ਚਾਹੁੰਦੇ ਹਨ ਤਾਂ ਜਿਸ ਜ਼ਬਾਨ ਨਾਲ ਇਨ੍ਹਾਂ ਨਾਨਕ ਘਰ ਦੀ ਨਿੰਦਿਆ ਕੀਤੀ ਹੈ, ਓਸੇ ਜ਼ਬਾਨ ਨਾਲ ਉਸ ਘਰ ਦੀ ਸਿਫ਼ਤ ਕਰਨ, ਫਿਰ ਇਨ੍ਹਾਂ ਦੀ ਬਿਮਾਰੀ ਵੀ ਠੀਕ ਹੋ ਜਾਵੇਗੀ।" ਉਹ ਦੋਵੇਂ ਮੰਨ ਗਏ ਅਤੇ ਗੁਰੂ ਘਰ ਦੀ ਉਸਤਤ ਵਿਚ ਉਨ੍ਹਾਂ 'ਸੱਤੇ ਅਤੇ ਬਲਵੰਡ ਦੀ ਵਾਰ' ਲਿਖੀ, ਜਿਹੜੀ ਕਿ ਹੁਣ ਗੁਰੂ ਗ੍ਰੰਥ ਸਾਹਿਬ ਦੇ ਰਾਮਕਲੀ ਰਾਗ ਵਿਚ ਪੰਨਾ 966 ਤੋਂ 968 ਉਤੇ ਦਰਜ ਹੈ।



# ਭਾਈ ਮੰਝ

ਭਾਈ ਮੰਝ ਪਿੰਡ ਕੰਗਮਈ ਜ਼ਿਲ੍ਹਾ ਹੁਸ਼ਿਆਰਪੁਰ ਦਾ ਰਹਿਣ ਵਾਲਾ ਇਕ ਅਮੀਰ ਜ਼ਿਮੀਂਦਾਰ ਸੀ। ਉਹ ਸਖੀ ਸਰਵਰ ਦਾ ਸੇਵਕ ਸੀ ਅਤੇ ਸਖੀ ਸਰਵਰੀ ਦੇ ਪ੍ਰਚਾਰ ਨੂੰ ਵਧਾਉਣ ਵਾਸਤੇ ਉਸ ਕਈ ਪੀਰ ਖਾਨੇ ਬਣਾਏ ਹੋਏ ਸਨ।

ਇਕ ਵਾਰ ਭਾਈ ਮੰਝ ਆਪਣੇ ਸਾਥੀਆਂ ਦਾ ਇਕ ਜੱਥਾ ਲੈ ਕੇ ਨਿਗਾਹੇ ਪੀਰ ਦੀ ਯਾਤਰਾ 'ਤੇ ਗਿਆ। ਜਦ ਉਹ ਵਾਪਿਸ ਆ ਰਿਹਾ ਸੀ ਤਾਂ ਉਸ ਦਾ ਕਿਸੇ ਸਿੱਖ ਨਾਲ ਮੇਲ ਹੋਇਆ ਅਤੇ ਉਸ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੁਣਨ ਦਾ ਅਵਸਰ ਪ੍ਰਾਪਤ ਹੋਇਆ। ਗੁਰਬਾਣੀ ਤੋਂ ਉਹ ਬਹੁਤ ਪ੍ਰਭਾਵਤ ਹੋਇਆ ਅਤੇ ਉਸ ਆਪਣੀ ਖ਼ਾਹਿਸ਼ ਜ਼ਾਹਰ ਕੀਤੀ ਕਿ ਉਹ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਬਿਰਾਜਮਾਨ ਗੁਰੂ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਉਸ ਨੂੰ ਦੱਸਿਆ ਗਿਆ ਕਿ ਅੰਮ੍ਰਿਤਸਰ ਵਿਖੇ ਗੁਰੂ ਅਰਜਨ ਦੇਵ ਜੀ ਪੰਜਵੇਂ ਨਾਨਕ ਦੇ ਰੂਪ ਵਿਚ ਆਤਮਕ ਗਿਆਨ ਪ੍ਰਦਾਨ ਕਰ ਰਹੇ ਹਨ।

ਅੰਮ੍ਰਿਤਸਰ ਆ ਕੇ ਉਸ ਵੇਖਿਆ ਕਿ ਗੁਰੂ ਦੇ ਸਿੱਖ ਬੜੀ ਨਿਮਰਤਾ, ਸ਼ਰਧਾ ਅਤੇ ਪਿਆਰ ਨਾਲ ਸੇਵਾ ਵਿਚ ਲੱਗੇ ਹੋਏ ਸਨ। ਉਸਾਰੀ ਦੇ ਕੰਮ ਵੀ ਚੱਲ ਰਹੇ ਸਨ। ਸਰੋਵਰ ਨੂੰ ਵੇਖ ਕੇ ਉਹ ਬਹੁਤ ਖ਼ੁਸ਼ ਹੋਇਆ ਅਤੇ ਜਦ ਉਸ ਅੰਮ੍ਰਿਤ ਦੇ ਸਰੋਵਰ ਦੀ ਮਹਿਮਾ ਸੁਣੀ ਤਾਂ ਉਸ ਨੇ ਬੜੀ ਸ਼ਰਧਾ ਨਾਲ ਇਸ਼ਨਾਨ ਕੀਤਾ। ਫਿਰ ਉਹ ਗੁਰੂ ਦਰਬਾਰ ਪੁਜਾ ਅਤੇ ਇਲਾਹੀ ਕੀਰਤਨ ਸੁਣਿਆ। ਕੀਰਤਨ ਸੁਣ ਕੇ ਉਸ ਨੂੰ ਬਹੁਤ ਅਨੰਦ ਆਇਆ ਅਤੇ ਉਸ ਨੇ ਮਨ ਬਣਾ ਲਿਆ ਕਿ ਸਿੱਖ ਬਣ ਜਾਣਾ ਚਾਹੀਦਾ ਹੈ। ਗੁਰੂ ਜੀ ਦੇ ਦਰਸ਼ਨ ਕਰਕੇ ਉਹ ਨਿਹਾਲ ਹੋ ਗਿਆ ਅਤੇ ਬੇਨਤੀ ਕੀਤੀ, "ਮਹਾਰਾਜ! ਮੈਂ ਆਪ ਜੀ ਦਾ ਸਿੱਖ ਬਣਨਾ ਚਾਹੁੰਦਾ ਹਾਂ ਮੇਰੇ 'ਤੇ ਕਿਰਪਾ ਕਰੋ।" ਗੁਰੂ ਜੀ ਨੇ ਫ਼ਰਮਾਇਆ, "ਤੂੰ ਸਖੀ ਸਰਵਰ ਦਾ ਸੇਵਕ ਏਂ ਪਰ ਸਿੱਖ ਹੋਣਾ ਆਸਾਨ ਨਹੀਂ। ਸਿੱਖੀ ਵਾਲ ਨਾਲੋਂ ਵੀ ਬਾਰੀਕ ਅਤੇ ਖੰਡੇ ਦੀ ਧਾਰ ਨਾਲੋਂ ਵੀ ਤਿੱਖੀ ਹੈ। ਸਖੀ ਸਰਵਰੀ ਦਾ ਪੰਧ ਸੌਖਾ ਹੈ। ਸਿੱਖ ਬਣਨ ਲਈ ਕਰੋਧ, ਲੋਭ, ਮੋਹ, ਅਹੰਕਾਰ ਅਤੇ ਤਕੱਬਰ ਛੱਡਣਾ ਪੈਂਦਾ ਹੈ।"

ਭਾਈ ਮੰਝ ਫਿਰ ਸਨਿਮਰ ਬੇਨਤੀ ਕੀਤੀ, "ਮਹਾਰਾਜ ਮੈਂ ਸਭ ਕੁਝ ਛਡਣ ਨੂੰ ਤਿਆਰ ਹਾਂ।" ਪਰ ਗੁਰੂ ਜੀ ਫ਼ਰਮਾਇਆ, "ਤੂੰ ਸਭ ਕੁਝ ਕਰ ਸਕਦਾ ਹੈਂ ਪਰ ਸਿੱਖੀ ਉਤੇ ਸਿੱਖੀ ਨਹੀਂ ਟਿਕ ਸਕਦੀ!" ਆਖ਼ਰੀ ਸ਼ਬਦ ਭਾਈ ਮੰਝ ਨੂੰ ਵਿੰਨ੍ਹ ਕੇ ਲੈ ਗਏ। ਉਸ ਨੂੰ ਅਸਲ ਗੱਲ ਦੀ ਸੋਝੀ ਆ ਗਈ। ਉਹ ਆਪਣੇ ਪਿੰਡ ਪਰਤ ਗਿਆ। ਉਸ ਆਪਣੇ ਘਰ ਵਿਚ ਬਣਿਆ ਪੀਰਖ਼ਾਨਾ ਢਾਹ ਦਿੱਤਾ। ਸਾਰਾ ਪਿੰਡ ਉਸਦੇ ਖ਼ਿਲਾਫ਼ ਹੋ ਗਿਆ। ਚੌਧਰਪੁਣਾ ਉਸ ਤੋਂ ਖੋਹ ਲਿਆ ਗਿਆ।

ਅੰਤ ਉਹ ਅੰਮ੍ਰਿਤਸਰ ਆ ਗਿਆ। ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕੀਤੇ, ਮੱਥਾ ਟੇਕਿਆ, ਪਰ ਮੂੰਹੋਂ ਕੁਝ ਨਾ ਬੋਲਿਆ। ਬਾਕੀ ਸਿੱਖਾਂ ਵਾਂਗ ਉਹ ਵੀ ਸੇਵਾ ਵਿਚ ਜੁੱਟ ਗਿਆ। ਉਹ ਜੰਗਲ ਵਿਚ ਜਾਂਦਾ ਅਤੇ ਲਕੜੀਆਂ ਕੱਟ ਕੇ ਲਿਆਉਂਦਾ। ਸਾਰਾ ਦਿਨ ਕਿਸੇ ਨਾ ਕਿਸੇ ਪ੍ਰਕਾਰ ਦੀ ਸੇਵਾ ਵਿਚ ਲੱਗਾ ਰਹਿੰਦਾ। ਇਕ ਵਾਰ ਜਦ ਉਹ ਲੱਕੜਾਂ ਦੀ ਪੰਡ ਚੁੱਕ ਕੇ ਅੰਮ੍ਰਿਤਸਰ ਨੂੰ ਆ ਰਿਹਾ ਸੀ ਤਾਂ ਬੜੇ

ਜ਼ੋਰ ਦੀ ਹਨ੍ਹੇਰੀ ਆਈ ਅਤੇ ਚਾਰ ਚੁਫੇਰੇ ਹਨ੍ਹੇਰਾ ਛਾ ਗਿਆ। ਉਸ ਹਨ੍ਹੇਰੇ ਵਿਚ ਉਹ ਇਕ ਖੂਹ ਵਿਚ ਡਿੱਗ ਪਿਆ। ਪਰ ਉਸ ਲੱਕੜਾਂ ਨੂੰ ਭਿੱਜਣ ਨਾ ਦਿੱਤਾ ਆਪਣੇ ਸਿਰ ਉਤੇ ਹੀ ਟਿਕਾਈ ਰਖੀਆਂ ਅਤੇ ਆਪ ਪਾਠ ਕਰਨ ਲੱਗ ਗਿਆ। ਜਦ ਉਹ ਰਾਤ ਡੇਰੇ ਨਾ ਪੁੱਜਾ ਤਾਂ ਦੂਜੇ ਸਿੱਖਾਂ ਨੂੰ ਫ਼ਿਕਰ ਪੈ ਗਿਆ ਅਤੇ ਉਸ ਨੂੰ ਲੱਭਣ ਨਿਕਲ ਤੁਰੇ। ਇਕ ਖੂਹ ਵਿਚੋਂ ਉਨ੍ਹਾਂ ਨੂੰ ਗੁਰਬਾਣੀ ਪੜ੍ਹਨ ਦੀ ਆਵਾਜ਼ ਆਈ। ਜਦ ਉਨ੍ਹਾਂ ਵੇਖਿਆ ਤਾਂ ਭਾਈ ਮੰਝ ਲੱਕੜਾਂ ਦੀ ਪੰਡ ਸਿਰ 'ਤੇ ਟਿਕਾਈ ਖੂਹ ਵਿਚ ਖਲੋਤਾ ਪਾਠ ਕਰ ਰਿਹਾ ਸੀ। ਉਹ ਓਸੇ ਵੇਲੇ ਗੁਰੂ ਦੇ ਡੇਰੇ ਵੱਲ ਭੱਜੇ ਅਤੇ ਰੱਸੇ ਲੈ ਕੇ ਆ ਗਏ। ਰੱਸਾ ਲਮਕਾ ਕੇ ਉਨ੍ਹਾਂ ਭਾਈ ਮੰਝ ਨੂੰ ਕਿਹਾ, "ਕਿ ਰੱਸਾ ਫੜ ਕੇ ਬਾਹਰ ਆ ਜਾਓ।" ਪਰ ਭਾਈ ਮੰਝ ਨੇ ਕਿਹਾ, "ਪਹਿਲਾਂ ਇਹ ਸੁਕੀਆਂ ਲੱਕੜਾਂ ਬਾਹਰ ਕਢੋ, ਫਿਰ ਮੈਂ ਵੀ ਨਿਕਲ ਆਵਾਂਗਾ।"

ਜਦ ਗੁਰੂ ਜੀ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਉਹ ਵੀ ਖੂਹ 'ਤੇ ਪਹੁੰਚ ਗਏ। ਗੁਰੂ ਜੀ ਨੂੰ ਖੂਹ 'ਤੇ ਵੇਖ ਕੇ ਭਾਈ ਮੰਝ ਗੁਰੂ ਦੇ ਚਰਨਾਂ ਵਿਚ ਢਹਿ ਪਿਆ। ਗੁਰੂ ਜੀ ਨੇ ਕਿਹਾ, "ਭਾਈ ਮੰਝ ਤੇਰੀ ਕਮਾਈ ਹੁਣ ਸਫਲ ਹੋਈ ਹੈ, ਕੁਝ ਮੰਗੋ।" ਭਾਈ ਮੰਝ ਨੇ ਕਿਹਾ, "ਗੁਰੂ ਜੀ! ਮੈਨੂੰ ਬਖ਼ਸ਼ੋ ਕਿ ਮੈਂ ਨਾਮ ਦਾ ਸਿਮਰਨ ਕਦੇ ਨਾ ਭੁੱਲਾਂ ਅਤੇ ਸਿਦਕ ਦਾਨ ਨਾਲ ਮੇਰੀ ਝੋਲੀ ਭਰ ਦਿਓ।" ਗੁਰੂ ਜੀ ਭਾਈ ਮੰਝ ਦੀ ਇਹ ਗੱਲ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਫ਼ਰਮਾਇਆ;

*ਮੰਝ ਪਿਆਰਾ ਗੁਰੂ ਕੋ, ਗੁਰ ਮੰਝ ਪਿਆਰਾ।*
*ਮੰਝ ਗੁਰੂ ਕਾ ਬੋਹਿਥਾ, ਜਗ ਲੰਘਣ ਹਾਰਾ।*

ਭਾਈ ਮੰਝ ਦੀ ਘਾਲਣਾ ਨੂੰ ਮੁੱਖ ਰੱਖ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਆਪਣੇ ਪਿੰਡ ਪ੍ਰਚਾਰਕ ਬਣਾ ਕੇ ਭੇਜ ਦਿੱਤਾ।



# ਭਾਈ ਬੁੱਧੂ ਸ਼ਾਹ

ਭਾਈ ਬੁੱਧੂ ਸ਼ਾਹ ਲਾਹੌਰ ਦਾ ਇਕ ਸਰਕਾਰੀ ਠੇਕੇਦਾਰ ਸੀ। ਉਸਦਾ ਅਸਲੀ ਨਾਂ ਸਾਧੂ ਸੀ। ਉਹ ਮਜ਼ਦੂਰਾਂ ਪਾਸੋਂ ਇੱਟਾਂ ਪਥਵਾ ਕੇ, ਫਿਰ ਆਵਿਆਂ ਵਿਚ ਪਕਾ ਕੇ ਸਰਕਾਰ ਨੂੰ ਵੇਚਿਆ ਕਰਦਾ ਸੀ।

ਉਹ ਗੁਰੂ ਘਰ ਦਾ ਵੀ ਬੜਾ ਪ੍ਰੇਮੀ ਸੀ। ਜਦ ਗੁਰੂ ਅਰਜਨ ਦੇਵ ਲਾਹੌਰ ਵਿਖੇ ਠਹਿਰੇ ਸਨ ਤਾਂ ਉਹ ਉਨ੍ਹਾਂ ਦਾ ਬੜਾ ਸ਼ਰਧਾਲੂ ਬਣ ਗਿਆ ਸੀ।

ਇਕ ਵਾਰ ਇੱਟਾਂ ਪਥਵਾ ਕੇ ਜਦ ਉਸ ਆਵਿਆਂ ਵਿਚ ਪਾਈਆਂ ਤਾਂ ਉਨ੍ਹਾਂ ਇੱਟਾਂ ਦੇ ਚੰਗੀ ਤਰ੍ਹਾਂ ਪੱਕੀਆਂ ਨਿਕਲਣ ਲਈ ਉਸ ਗੁਰੂ ਸਾਹਿਬ ਨੂੰ ਅਰਦਾਸ ਕਰਨ ਦੀ ਬੇਨਤੀ ਕੀਤੀ। ਉਸ ਆਪਣੀ ਹਵੇਲੀ ਵਿਚ ਲੰਗਰ ਲਾਇਆ ਅਤੇ ਗੁਰੂ ਅਤੇ ਹੋਰ ਸੰਗਤ ਨੂੰ ਬੁਲਾਇਆ। ਜਦ ਸੰਗਤ ਲੰਗਰ ਛਕ ਰਹੀ ਸੀ ਤਾਂ ਓਥੇ ਲਖੂ ਪਟੋਲੀਆ ਜਿਹੜਾ ਬਾਅਦ ਵਿਚ ਭਾਈ ਕਮਲੀਆ ਕਰਕੇ ਪ੍ਰਸਿੱਧ ਹੋਇਆ, ਲੰਗਰ ਛਕਣ ਵਾਸਤੇ ਗਿਆ। ਪਰ ਉਸ ਦੇ ਪਾਟੇ ਕਪੜੇ ਵੇਖ ਨੌਕਰਾਂ ਉਸ ਨੂੰ ਅੰਦਰ ਪ੍ਰਵੇਸ਼ ਨਾ ਕਰਨ ਦਿੱਤਾ। ਉਹ ਬਹੁਤ ਰੌਲਾ ਪਾਉਂਦਾ ਰਿਹਾ ਪਰ ਉਸਦੀ ਕਿਸੇ ਨਾ ਸੁਣੀ।

ਲੰਗਰ ਛਕ ਕੇ ਜਦ ਇਕ ਸਿੱਖ ਨੂੰ ਅਰਦਾਸ ਕਰਨ ਵਾਸਤੇ ਕਿਹਾ ਗਿਆ ਅਤੇ ਜਦ ਉਸ ਸਿੱਖ ਨੇ ਅਰਦਾਸ ਵਿਚ ਕਿਹਾ ਕਿ ਆਵਿਆਂ ਵਿਚ ਪਾਈਆਂ ਗਈਆਂ ਇੱਟਾਂ ਪੂਰੀ ਤਰ੍ਹਾਂ ਪੱਕ ਕੇ ਨਿਕਲਣ ਤਾਂ ਬਾਹਰੋਂ ਭਾਈ ਕਮਲੀਆ ਉੱਚੀ-ਉੱਚੀ ਕੂਕਿਆ, "ਇਹ ਕੱਚੀਆਂ ਰਹਿਣਗੀਆਂ, ਇਹ ਕੱਚੀਆਂ ਰਹਿਣਗੀਆਂ। ਮੈਨੂੰ ਭੁੱਖਾ ਰੱਖਿਆ ਗਿਆ ਹੈ। ਇਸਦੇ ਨੌਕਰਾਂ ਨੇ ਮੈਨੂੰ ਅੰਦਰ ਨਹੀਂ ਜਾਣ ਦਿੱਤਾ ਅਤੇ ਕਹਿੰਦੇ ਹਨ ਲੰਗਰ ਖ਼ਤਮ ਹੋ ਗਿਆ ਹੈ। ਇਸ ਗ਼ਰੀਬ ਦੀ ਹਾਅ ਜ਼ਰੂਰ ਲਗੇਗੀ ਅਤੇ ਇੱਟਾਂ ਕੱਚੀਆਂ ਰਹਿਣਗੀਆਂ।"

ਅਰਦਾਸ ਸਮਾਪਤੀ ਦੇ ਬਾਅਦ ਜਦ ਭਾਈ ਬੁੱਧੂ ਸ਼ਾਹ ਨੇ ਭਾਈ ਕਮਲੀਏ ਦੇ ਇਨ੍ਹਾਂ ਦੁਰਬਚਨਾਂ ਬਾਰੇ ਗੁਰੂ ਜੀ ਨੂੰ ਦੱਸਿਆ ਤਾਂ ਗੁਰੂ ਜੀ ਬੋਲੇ, "ਇੱਟਾਂ ਹੁਣ ਕੱਚੀਆਂ ਹੀ ਰਹਿਣਗੀਆਂ। ਕਿਉਂਕਿ ਇਕ ਗ਼ਰੀਬ ਦੀ ਕਹੀ ਗੱਲ ਅਜਾਈਂ ਨਹੀਂ ਜਾਂਦੀ। ਤੇਰੇ ਮੁਲਾਜ਼ਮਾਂ ਨੇ ਉਸਦੇ ਪਾਟੇ ਕਪੜੇ ਵੇਖ ਕੇ ਉਸ ਨੂੰ ਅੰਦਰ ਨਹੀਂ ਲੰਘਣ ਦਿੱਤਾ, ਪਰ ਉਹ ਸੱਚੇ ਦਿਲੋਂ ਇਕ ਭਗਤ ਹੈ ਅਤੇ ਬੇਪ੍ਰਵਾਹ ਹੈ।"

ਭਾਈ ਬੁੱਧੂ ਸ਼ਾਹ ਬੜੀ ਚਿੰਤਾ ਵਿਚ ਡੁੱਬ ਗਿਆ ਅਤੇ ਗੁਰੂ ਜੀ ਨੂੰ ਕਹਿਣ ਲੱਗਾ ਕਿ ਸਾਡੀ ਅਰਦਾਸ ਦਾ ਕੋਈ ਲਾਭ ਨਹੀਂ ਹੋਵੇਗਾ? ਗੁਰੂ ਜੀ ਨੇ ਕਿਹਾ, "ਸੱਚੇ ਦਿਲੋਂ ਕੀਤੀ ਅਰਦਾਸ ਕਦੇ ਅਕਾਰਥ ਨਹੀਂ ਜਾਂਦੀ, ਪਰ ਗ਼ਰੀਬ ਦੀ ਕਹੀ ਗੱਲ ਵੀ ਪੂਰੀ ਹੋਣੀ ਹੈ। ਸਾਡੀ ਅਰਦਾਸ ਦਾ ਇਹ ਫ਼ਾਇਦਾ ਹੋਵੇਗਾ ਕਿ ਤੇਰੇ ਭਠਿਆਂ ਦੀਆਂ ਕੱਚੀਆਂ ਪਿੱਲੀਆਂ ਇੱਟਾਂ ਵੀ ਪੱਕੀਆਂ ਇੱਟਾਂ ਦੇ ਭਾਅ 'ਤੇ ਹੀ ਵਿੱਕ ਜਾਣਗੀਆਂ।"

ਗੁਰੂ ਜੀ ਦੇ ਕਹੇ ਬਚਨ ਵੀ ਪੂਰੇ ਹੋਏ। ਉਸ ਸਮੇਂ ਏਨੀ ਜ਼ਿਆਦਾ ਬਾਰਸ਼ ਹੋਈ ਕਿ ਲੋਕਾਂ ਦੇ ਸਭ ਮਕਾਨ ਢਹਿ ਗਏ। ਇਥੋਂ ਤਕ ਕਿ ਸਰਕਾਰੀ ਕਿਲ੍ਹੇ ਦੀ ਇਕ ਦੀਵਾਰ ਵੀ ਡਿੱਗ ਪਈ।

ਸੂਬੇਦਾਰ ਨੇ ਪੱਕੀਆਂ ਇੱਟਾਂ ਲਭਣ ਦੀ ਬਹੁਤ ਕੋਸ਼ਿਸ਼ ਕੀਤੀ ਪਰ ਉਸਨੂੰ ਕਿਸੇ ਥਾਂ ਤੋਂ ਵੀ ਨਾ

ਮਿਲੀਆਂ। ਪਰ ਹਿਫ਼ਾਜ਼ਿਤ ਨੂੰ ਮੁਖ ਰੱਖ ਕੇ ਦੀਵਾਰ ਦੀ ਉਸਾਰੀ ਵੀ ਜ਼ਰੂਰੀ ਸੀ। ਇਸ ਲਈ ਉਸ ਭਾਈ ਬੁੱਧੂ ਸ਼ਾਹ ਦੀਆਂ ਕੱਚੀਆਂ ਪਿੱਲੀਆਂ ਇੱਟਾਂ ਵੀ ਪੱਕੀਆਂ ਇੱਟਾਂ ਦੇ ਭਾਅ 'ਤੇ ਹੀ ਖ਼ਰੀਦ ਲਈਆਂ।

ਭਾਈ ਬੁੱਧੂ ਸ਼ਾਹ ਗੁਰੂ ਜੀ ਦੇ ਕਹੇ ਵਚਨਾਂ 'ਤੇ ਬਹੁਤ ਖ਼ੁਸ਼ ਹੋਇਆ ਅਤੇ ਸ਼ੁਕਰਾਨੇ ਵਜੋਂ ਉਹ ਕਈ ਸੁਗਾਤਾਂ ਲੈ ਕੇ ਗੁਰੂ ਜੀ ਪਾਸ ਪੇਸ਼ ਹੋਇਆ। ਸੁਗਾਤਾਂ ਵੇਖ ਕੇ ਗੁਰੂ ਜੀ ਨੇ ਕਿਹਾ, "ਇਹ ਸੁਗਾਤਾਂ ਤੈਨੂੰ ਭਾਈ ਕਮਲੀਏ ਨੂੰ ਭੇਟ ਕਰਨੀਆਂ ਚਾਹੀਦੀਆਂ ਹਨ ਜਿਸ ਨੂੰ ਤੂੰ ਉਸ ਦਿਨ ਭੁੱਖਾ ਰਖਿਆ ਸੀ ਜਾਂ ਤਾਂ ਲੰਗਰ ਲਾਈਏ ਨਾ, ਜੇ ਲਾਈਏ ਤਾਂ ਫਿਰ ਕਿਸੇ ਗ਼ਰੀਬ ਨੂੰ ਭੁੱਖਾ ਨਹੀਂ ਜਾਣ ਦੇਣਾ ਚਾਹੀਦਾ; ਕਿਉਂਕਿ ਗ਼ਰੀਬ ਹੀ ਅਸਲੀ ਰੱਬ ਦਾ ਰੂਪ ਹੁੰਦੇ ਹਨ। ਤੂੰ ਭਾਈ ਲੱਧੇ ਨੂੰ ਲੈ ਕੇ ਭਾਈ ਕਮਲੀਏ ਨੂੰ ਮਿਲ ਅਤੇ ਉਸ ਅੱਗੇ ਖਾਣ ਵਾਲੀਆਂ ਸੁਗਾਤਾਂ ਰੱਖ ਕੇ ਮੁਆਫ਼ੀ ਮੰਗ। ਜੇ ਉਹ ਤੈਨੂੰ ਮੁਆਫ਼ ਕਰ ਦੇਵੇਗਾ ਤਾਂ ਅੱਗੇ ਤੋਂ ਤੇਰੀਆਂ ਇੱਟਾਂ ਪੱਕੀਆਂ ਹੀ ਨਿਕਲਿਆ ਕਰਨਗੀਆਂ।"

ਗੁਰੂ ਜੀ ਦੀ ਇਹ ਗੱਲ ਮੰਨ ਕੇ ਭਾਈ ਬੁੱਧੂ ਸ਼ਾਹ ਭਾਈ ਲੱਧੇ ਨੂੰ ਨਾਲ ਲੈ ਕੇ ਭਾਈ ਕਮਲੀਏ ਨੂੰ ਜਾ ਮਿਲਿਆ। ਭਾਈ ਕਮਲੀਆ ਇਕ ਸਿੱਧਾ ਸਾਧਾ ਬੰਦਾ ਸੀ। ਆਪਣੇ ਅੱਗੇ ਸੁਗਾਤਾਂ ਪਈਆਂ ਵੇਖ ਕੇ ਉਹ ਬਹੁਤ ਖ਼ੁਸ਼ ਹੋਇਆ ਅਤੇ ਭਾਈ ਬੁੱਧੂ ਸ਼ਾਹ ਨੂੰ ਇਸ ਸ਼ਰਤ 'ਤੇ ਮੁਆਫ਼ ਕਰ ਦਿੱਤਾ ਕਿ "ਉਨ੍ਹਾਂ ਨੌਕਰਾਂ ਨੂੰ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ ਜਿਨ੍ਹਾਂ ਉਸ ਨੂੰ ਅੰਦਰ ਨਹੀਂ ਸੀ ਜਾਣ ਦਿੱਤਾ।"



# ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ

ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰੂ ਰਾਮਦਾਸ ਜੀ ਨੂੰ ਕਹਿ ਗਏ ਸਨ ਕਿ ਅੰਮ੍ਰਿਤਸਰ ਸ਼ਹਿਰ, ਅੰਮ੍ਰਿਤ ਸਰੋਵਰ ਅਤੇ ਹਰਿਮੰਦਰ ਸਾਹਿਬ ਦੀ ਸਥਾਪਨਾ ਕਰਨੀ ਹੈ ਪਰ ਸਮਾਂ ਥੋੜ੍ਹਾ ਮਿਲਣ ਕਾਰਨ ਗੁਰੂ ਰਾਮਦਾਸ ਅੰਮ੍ਰਿਤਸਰ ਸ਼ਹਿਰ ਅਤੇ ਅੰਮ੍ਰਿਤ ਸਰੋਵਰ ਦੀ ਉਸਾਰੀ ਹੀ ਕਰਵਾ ਸਕੇ। ਉਨ੍ਹਾਂ ਨੇ ਅੰਮ੍ਰਿਤ ਸਰੋਵਰ ਦੇ ਵਿਚਕਾਰ ਇਕ ਥੜ੍ਹਾ ਬਣਵਾਇਆ ਸੀ ਜਿਥੇ ਦਰਬਾਰ ਲਗਦਾ ਅਤੇ ਕੀਰਤਨ ਹੁੰਦਾ ਸੀ। ਜਦ ਗੁਰੂ ਰਾਮਦਾਸ ਜੀ ਪ੍ਰਭੂ ਵਿਚ ਵਿਲੀਨ ਹੋਣ ਜਾ ਰਹੇ ਸਨ ਤਾਂ ਉਨ੍ਹਾਂ ਗੁਰੂ ਅਰਜਨ ਦੇਵ ਜੀ ਨੂੰ ਉਚੇਚੀ ਤਾਕੀਦ ਕੀਤੀ ਸੀ ਕਿ ਉਹ ਅੰਮ੍ਰਿਤ ਸਰੋਵਰ ਦੇ ਵਿਚਕਾਰ ਇਕ ਐਸਾ ਹਰਿਮੰਦਰ ਬਣਾਉਣ ਜਿਥੇ ਹਰ ਸਮੇਂ ਕੀਰਤਨ ਹੁੰਦਾ ਰਹੇ। ਗੁਰੂ ਅਰਜਨ ਦੇਵ ਜੀ ਨੇ ਉਸ ਹੁਕਮ ਦੀ ਪਾਲਨਾ ਲਈ ਇਹ ਫ਼ੈਸਲਾ ਕੀਤਾ ਕਿ ਉਸ ਥੜ੍ਹੇ ਉਤੇ ਹੀ ਐਸਾ ਮੰਦਰ ਬਣਾਇਆ ਜਾਵੇ ਜਿਸ ਸਮਾਨ ਕੋਈ ਹੋਰ ਮੰਦਰ ਨਾ ਹੋਵੇ। ਜਿਥੇ ਕੀਰਤਨ ਬਗ਼ੈਰ ਹੋਰ ਕੁਝ ਨਾ ਹੋਵੇ, ਕੇਵਲ ਸਿਮਰਨ ਹੀ ਸਿਮਰਨ ਹੋਵੇ।

ਪਹਿਲਾਂ ਗੁਰੂ ਜੀ ਨੇ ਉਸਾਰੀ ਲਈ ਆਪ ਵਿਉਂਤ ਬਣਾਈ। ਉਨ੍ਹਾਂ ਇਹ ਸੋਚਿਆ ਕਿ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਰਖੇ ਜਾਣ, ਇਹ ਦਰਵਾਜ਼ੇ ਵੀ ਕਿਸੇ ਖ਼ਾਸ ਦਿਸ਼ਾ ਵਲ ਨਾ ਹੋਣ ਬਲਕਿ ਦੋ ਦੋ ਦਿਸ਼ਾਵਾਂ ਵਿਚਕਾਰ ਇਕ ਇਕ ਦਰਵਾਜ਼ਾ ਹੋਵੇ। ਗੁਰੂ ਸਾਹਿਬ ਜਦ ਦੋ ਸਾਲ ਲਾਹੌਰ ਠਹਿਰੇ ਸਨ ਤਾਂ ਉਨ੍ਹਾਂ ਦਾ ਸਾਈਂ ਮੀਆਂ ਮੀਰ ਨਾਲ ਬਹੁਤ ਪ੍ਰੇਮ ਹੋ ਗਿਆ ਸੀ। ਸਾਈਂ ਜੀ ਵੀ ਗੁਰੂ ਘਰ ਦੇ ਅਨਿਨ ਭਗਤ ਬਣ ਗਏ ਸਨ।

ਜਦ ਹਰਿਮੰਦਰ ਸਾਹਿਬ ਦੀ ਨੀਂਹ ਰਖਣ ਦਾ ਸੁਆਲ ਉਠਿਆ ਤਾਂ ਗੁਰੂ ਜੀ ਨੇ ਨੀਂਹ ਰਖਣ ਵਾਲਾ ਸਭ ਤੋਂ ਯੋਗ ਅਤੇ ਢੁਕਵਾ ਮਹਾਂ ਪੁਰਸ਼ ਸਾਈਂ ਮੀਆਂ ਮੀਰ ਨੂੰ ਹੀ ਚੁਣਿਆ। ਸਾਈਂ ਮੀਆਂ ਮੀਰ ਹਿੰਦੂਆਂ ਅਤੇ ਮੁਸਲਮਾਨਾਂ ਦਾ ਇਕ ਸਾਂਝਾ ਪੀਰ ਸੀ। ਇਕ ਤੁਛ ਵਿਅਕਤੀ ਤੋਂ ਲੈ ਕੇ ਬਾਦਸ਼ਾਹ ਤਕ ਉਸ ਅੱਗੇ ਸਿਰ ਨਿਵਾਉਂਦੇ ਸਨ। ਗੁਰੂ ਜੀ ਖ਼ੁਦ ਲਾਹੌਰ ਪੁੱਜੇ ਅਤੇ ਸਾਈਂ ਮੀਆਂ ਮੀਰ ਨੂੰ ਹਰਿਮੰਦਰ ਸਾਹਿਬ ਦੀ ਸਾਜਨਾ ਬਾਰੇ ਵਿਸਥਾਰ ਵਿਚ ਸਮਝਾਇਆ। ਉਨ੍ਹਾਂ ਨੂੰ ਨੀਂਹ ਪੱਥਰ ਰਖਣ ਦੀ ਬੇਨਤੀ ਕੀਤੀ। ਸਾਈਂ ਮੀਆਂ ਮੀਰ ਤੁਰੰਤ ਸਹਿਮਤ ਹੋ ਗਏ ਅਤੇ ਗੁਰੂ ਜੀ ਦੇ ਨਾਲ ਅੰਮ੍ਰਿਤਸਰ ਆ ਗਏ। ਉਨ੍ਹਾਂ ਨੇ 3 ਅਕਤੂਬਰ 1588 ਨੂੰ ਸ੍ਰੀ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਰੱਖਿਆ।

ਸਾਈਂ ਮੀਆਂ ਮੀਰ ਨੇ ਚਾਰ ਇੱਟਾਂ ਚਾਰ ਦਿਸ਼ਾਵਾਂ ਵਿਚਕਾਰ ਤੇ ਇਕ ਚਾਰਾਂ ਦੇ ਵਿਚਕਾਰ ਨੀਂਹ ਦੇ ਤੱਟ ਤੇ ਰੱਖੀ। ਫਿਰ ਗੁਰੂ ਸਾਹਿਬ ਨੇ ਸਾਰੇ ਮਿਸਤਰੀਆਂ ਨੂੰ ਬੁਲਾਇਆ ਅਤੇ ਉਨ੍ਹਾਂ ਨੂੰ ਹਰਿਮੰਦਰ ਸਾਹਿਬ ਦੇ ਨਕਸ਼ੇ ਬਾਰੇ ਸਮਝਾਇਆ।

ਹਰਿਮੰਦਰ ਸਾਹਿਬ ਦੀ ਕੁਰਸੀ ਸਰੋਵਰ ਦੇ ਜਲ ਤੋਂ ਉੱਚੀ ਕਰਕੇ ਹੇਠਾਂ ਮਹਿਰਾਬ ਉਸਾਰੇ ਗਏ। ਪੂਰਬ ਵੱਲ ਹਰਿ ਕੀ ਪਉੜੀ ਬਣਾਈ ਗਈ ਅਤੇ ਚਾਰੇ ਪਾਸੇ ਪਰਕਰਮਾਂ ਤਿਆਰ ਕਰਵਾਈਆਂ ਗਈਆਂ। ਗੁਰੂ ਸਾਹਿਬ ਆਪ ਆਪਣੀ ਨਿਗਰਾਨੀ ਵਿਚ ਉਸਾਰੀ ਕਰਾਉਂਦੇ ਸਨ। ਕੋਈ ਵੀ ਘਟੀਆ

ਵਸਤੂ ਨਾ ਲੱਗਣ ਦਿੱਤੀ। ਗੁਰੂ ਜੀ ਇਲਾਇਚੀ ਬੇਰੀ ਹੇਠ ਬੈਠ ਕੇ ਨਿਗਰਾਨੀ ਕਰਦੇ ਸਨ।

ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਪੂਰੇ ਤਿੰਨ ਸਾਲ ਲੱਗ ਗਏ। ਮੁਕੰਮਲ ਹੋ ਜਾਣ 'ਤੇ ਗੁਰੂ ਜੀ ਨੇ ਧੰਨਵਾਦ ਵਜੋਂ ਸੂਹੀ ਰਾਗ ਵਿਚ ਇਹ ਸ਼ਬਦ ਉਚਾਰਿਆ:

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥*
*ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥*

(ਪੰਨਾ ੭੮੩)

ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਹੋ ਜਾਣ ਬਾਅਦ ਨਿਤ ਦਾ ਦਰਬਾਰ ਏਥੇ ਲੱਗਣ ਲੱਗ ਗਿਆ। ਕੀਰਤਨੀਏ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕਰਦੇ।

ਹਰਿਮੰਦਰ ਸਾਹਿਬ ਦੀ ਰਚਨਾ ਵੀ ਅਲੌਕਿਕ ਸੀ। ਮੁਸਲਮਾਨ ਪੱਛਮ ਵਲ ਸਿਰ ਨਵਾਉਂਦੇ ਜਦ ਕਿ ਹਿੰਦੂ ਪੂਰਬ ਵਲ ਪ੍ਰਾਰਥਨਾ ਕਰਦੇ ਸਨ। ਪਰ ਹਰਿਮੰਦਰ ਦੇ ਦਰਵਾਜ਼ੇ ਨਾ ਪੂਰਬ ਵਲ ਸਨ ਨਾ ਪੱਛਮ ਵਲ। ਚਾਰੇ ਦਰਵਾਜ਼ੇ ਹੀ ਹਰ ਸਮੇਂ ਖੁਲ੍ਹੇ ਰਹਿੰਦੇ ਹਨ ਅਤੇ ਹਰ ਵਰਣ ਨੂੰ ਆਉਣ ਦੀ ਖੁੱਲ੍ਹ ਹੈ। ਕਿਸੇ ਨੂੰ ਬੰਦਸ਼ ਨਹੀਂ ਹੈ। ਇਹ ਪਹਿਲਾ ਅਜਿਹਾ ਪੂਜਾ ਅਸਥਾਨ ਹੈ ਜਿਹੜਾ ਕਿ ਧਰਤੀ ਤੋਂ ਨੀਵਾਂ ਹੈ। ਪੌੜੀਆਂ ਉੱਤਰ ਕੇ ਦਰਸ਼ਨਾਂ ਨੂੰ ਜਾਣਾ ਪੈਂਦਾ ਹੈ। ਭਾਵ ਪਹਿਲਾਂ ਆਕੜ ਭੰਨਣੀ ਪੈਂਦੀ ਹੈ ਅਤੇ ਸਨਿਮਰ ਹੋ ਕੇ ਜਾਣਾ ਪੈਂਦਾ ਹੈ।



# ਤਰਨ ਤਾਰਨ ਵਸਾਉਣਾ

ਗੁਰੂ ਜੀ ਨੇ ਸਖੀ ਸਰਵਰਾਂ ਦੇ ਪ੍ਰਚਾਰ ਨੂੰ ਠੱਲ੍ਹ ਪਾਉਣ ਲਈ ਸਾਰੇ ਮਾਝੇ ਦਾ ਦੌਰਾ ਕਰਨ ਦਾ ਫ਼ੈਸਲਾ ਕੀਤਾ। ਉਹ ਜੰਡਿਆਲਾ, ਖਡੂਰ, ਗੋਇੰਦਵਾਲ, ਚੋਲ੍ਹਾ ਸਾਹਿਬ ਅਤੇ ਖਾਨਪੁਰ ਪਿੰਡ ਤੋਂ ਹੁੰਦੇ ਹੋਏ ਖਾਰਾ ਪਿੰਡ ਪੁੱਜੇ। ਉਨ੍ਹਾਂ ਖਾਰੇ ਪਿੰਡ ਦੇ ਬਾਹਰ ਇਕ ਰਮਣੀਕ ਸਥਾਨ ਵੇਖ ਕੇ ਡੇਰਾ ਕੀਤਾ। ਓਥੇ ਨਿਰਮਲ ਜਲ ਦਾ ਇਕ ਕੁੰਡ ਸੀ ਅਤੇ ਚਾਰ ਚੁਫੇਰੇ ਅੰਬਾਂ, ਬੇਰੀਆਂ, ਆੜੂਆਂ ਆਦਿ ਦੇ ਬਾਗ਼ ਸਨ। ਗੁਰੂ ਜੀ ਨੇ ਅਜਿਹੇ ਰਮਣੀਕ ਸਥਾਨ 'ਤੇ ਇਕ ਨਗਰ ਵਸਾਉਣ ਦਾ ਮਨ ਬਣਾ ਲਿਆ। ਆਪਣੇ ਸਿੱਖਾਂ ਰਾਹੀਂ ਉਨ੍ਹਾਂ ਲੋੜੀਂਦੀ ਜ਼ਮੀਨ ਖ਼ਰੀਦ ਲਈ। ਉਸ ਜਲ ਕੁੰਡ ਨੂੰ ਇਕ ਪੱਕਾ ਸਰੋਵਰ ਅਤੇ ਨਾਲ ਹੀ ਇਕ ਧਰਮਸ਼ਾਲਾ ਬਣਾਉਣ ਵਾਸਤੇ ਉਨ੍ਹਾਂ ਇੱਟਾਂ ਦੇ ਆਵੇ ਤਿਆਰ ਕਰਵਾਏ।

ਇਕ ਦਿਨ ਸਰੋਵਰ ਨੂੰ ਪੱਕਾ ਕਰਨ ਦੀ ਸੇਵਾ ਕਰਵਾ ਰਹੇ ਸਨ ਕਿ ਓਥੇ ਇਕ ਜੋਗੀ ਆਇਆ। ਜੋਗੀ ਨੇ ਗੁਰੂ ਸਾਹਿਬ ਨੂੰ ਕਿਹਾ ਕਿ ਉਸ ਪਾਸ ਇਕ ਸਵਾਹ ਦੀ ਪੋਟਲੀ ਹੈ। ਇਸ ਸਵਾਹ ਦੀ ਇਹ ਸਿਫ਼ਤ ਹੈ ਕਿ ਜੇ ਇਸ ਨੂੰ ਲੋਹੇ ਨਾਲ ਰਗੜਿਆ ਜਾਵੇ ਤਾਂ ਉਹ ਚਾਂਦੀ ਬਣ ਜਾਂਦਾ ਹੈ ਅਤੇ ਜੇ ਇਸ ਨੂੰ ਤਾਂਬੇ ਨਾਲ ਰਗੜਿਆ ਜਾਵੇ ਤਾਂ ਉਹ ਸੋਨਾ ਹੋ ਜਾਂਦਾ ਹੈ। ਉਸਦੀ ਇਹ ਗੱਲ ਸੁਣ ਕੇ ਗੁਰੂ ਸਾਹਿਬ ਨੇ ਪੁਛਿਆ ਕਿ ਇਸ ਵਿਚ ਕੋਈ ਹੋਰ ਵੀ ਸਿਫ਼ਤ ਹੈ ਤਾਂ ਉਸ ਜੋਗੀ ਨੇ ਕਿਹਾ ਕਿ ਜੇ ਇਸ ਨੂੰ ਪਾਣੀ ਵਿਚ ਸੁੱਟਿਆ ਜਾਵੇ ਤੇ ਉਸ ਪਾਣੀ ਨਾਲ ਇਸ਼ਨਾਨ ਕੀਤਾ ਜਾਵੇ ਤਾਂ ਕੋੜ੍ਹ ਦੂਰ ਹੋ ਜਾਂਦਾ ਹੈ। ਗੁਰੂ ਸਾਹਿਬ ਨੇ ਪੋਟਲੀ ਉਸ ਪਾਸੋਂ ਫੜ ਲਈ ਅਤੇ ਸਾਰੀ ਰਾਖ ਸਰੋਵਰ ਵਿਚ ਸੁੱਟ ਦਿੱਤੀ। ਜੋਗੀ ਇਹ ਵੇਖ ਕੇ ਬੜਾ ਦੁੱਖੀ ਹੋਇਆ, ਪਰ ਗੁਰੂ ਜੀ ਨੇ ਕਿਹਾ ਕਿ ਮਾਇਆ ਤਾਂ ਮਨੁੱਖ ਵਿਚ ਅਹੰਕਾਰ, ਕ੍ਰੋਧ ਅਤੇ ਲੋਭ ਉਤਪੰਨ ਕਰਦੀ ਹੈ, ਪਰ ਇਹ ਤਾਂ ਲੋਕ-ਭਲਾਈ ਦਾ ਕੰਮ ਹੈ। ਜਿਹੜਾ ਵੀ ਕੋੜ੍ਹੀ ਇਸ ਸਰੋਵਰ ਵਿਚ ਇਸ਼ਨਾਨ ਕਰੇਗਾ ਉਸ ਦਾ ਰੋਗ ਨਵਿਰਤ ਹੋ ਜਾਵੇਗਾ।

ਇਕ ਦਿਨ ਗੁਰੂ ਜੀ ਸੈਰ ਵਾਸਤੇ ਜਾ ਰਹੇ ਸਨ ਕਿ ਰਸਤੇ ਵਿਚ ਉਨ੍ਹਾਂ ਵੇਖਿਆ ਕਿ ਚਾਰ ਵਿਅਕਤੀ ਇਕ ਰੋਂਦੇ ਕੁਰਲਾਂਦੇ ਮਨੁੱਖ ਨੂੰ ਮੰਜੇ ਉਤੇ ਲਿਟਾਏ ਚੁੱਕ ਕੇ ਲੈ ਜਾ ਰਹੇ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਰੋਕਿਆ ਅਤੇ ਪੁਛਿਆ, "ਇਸ ਰੋਗੀ ਵਿਅਕਤੀ ਨੂੰ ਕਿਥੇ ਲੈ ਜਾ ਰਹੇ ਹੋ ਅਤੇ ਇਹ ਕੌਣ ਹੈ?"

ਉਨ੍ਹਾਂ ਕਿਹਾ, "ਇਹ ਸਾਡੇ ਪਿਤਾ ਜੀ ਹਨ ਅਤੇ ਮੁਰਾਦਪੁਰ ਪਿੰਡ ਦੇ ਚੌਧਰੀ ਹਨ। ਇਨ੍ਹਾਂ ਨੂੰ ਕੋੜ੍ਹ ਦੀ ਬਿਮਾਰੀ ਨੇ ਬਹੁਤ ਦੁੱਖੀ ਕੀਤਾ ਹੈ। ਹੁਣ ਇਹ ਕਹਿੰਦੇ ਹਨ ਕਿ ਇਨ੍ਹਾਂ ਨੂੰ ਦਰਿਆ ਬਿਆਸ ਵਿਚ ਰੋੜ੍ਹ ਦਿੱਤਾ ਜਾਵੇ। ਇਸ ਕਰਕੇ ਅਸੀਂ ਇਨ੍ਹਾਂ ਨੂੰ ਦਰਿਆ ਬਿਆਸ ਵਿਚ ਜਲ ਪ੍ਰਵਾਹ ਕਰਨ ਲਈ ਜਾ ਰਹੇ ਹਾਂ।" ਗੁਰੂ ਜੀ ਨੇ ਉਨ੍ਹਾਂ ਨੂੰ ਆਦੇਸ਼ ਕੀਤਾ ਕਿ "ਚੌਧਰੀ ਨੂੰ ਦਰਿਆ ਬਿਆਸ ਵਿਚ ਸੁਟਣ ਦੀ ਲੋੜ ਨਹੀਂ। ਇਨ੍ਹਾਂ ਨੂੰ ਮੇਰੇ ਨਾਲ ਲਿਆਓ ਅਤੇ ਸਰੋਵਰ ਵਿਚ ਇਸ਼ਨਾਨ ਕਰਾਉ। ਦੋ ਤਿੰਨ ਦਿਨ ਇਸ਼ਨਾਨ ਕਰਨ ਅਤੇ ਗੁਰਬਾਣੀ ਦਾ ਪਾਠ ਸੁਣਨ ਨਾਲ ਇਹ ਬਿਲਕੁਲ ਠੀਕ ਹੋ ਜਾਣਗੇ।"

ਗੁਰੂ ਸਾਹਿਬ ਦੇ ਇਹ ਬਚਨ ਸੁਣ ਕੇ ਚੌਧਰੀ ਦੇ ਪੁੱਤਰ ਬਹੁਤ ਖ਼ੁਸ਼ ਹੋਏ ਅਤੇ ਚੌਧਰੀ ਦਾ ਮੰਜਾ ਲਿਆ ਕੇ ਉਨ੍ਹਾਂ ਸਰੋਵਰ ਦੇ ਕੰਢੇ ਰੱਖ ਦਿੱਤਾ। ਫਿਰ ਆਦੇਸ਼ ਮੁਤਾਬਕ ਉਨ੍ਹਾਂ ਆਪਣੇ ਪਿਤਾ ਨੂੰ ਸਰੋਵਰ

ਵਿਚ ਇਸ਼ਨਾਨ ਕਰਵਾਇਆ। ਪਹਿਲੇ ਦਿਨ ਹੀ ਇਸ਼ਨਾਨ ਕਰਨ ਨਾਲ ਚੌਧਰੀ ਨੇ ਆਪਣੇ ਆਪ ਨੂੰ ਹੌਲਾ ਹੌਲਾ ਅਨੁਭਵ ਕੀਤਾ। ਉਸਦੇ ਜ਼ਖ਼ਮ ਜਿਹੜੇ ਰਿਸਦੇ ਅਤੇ ਪੀੜ ਕਰਦੇ ਸਨ, ਠੀਕ ਹੋ ਗਏ। ਉਹ ਰੋਜ਼ ਸਵੇਰੇ ਅਤੇ ਸ਼ਾਮ ਨੂੰ ਕੀਰਤਨ ਸੁਣਦਾ ਅਤੇ ਦੋ ਵਾਰ ਸਰੋਵਰ ਵਿਚ ਇਸ਼ਨਾਨ ਕਰਦਾ। ਕੁਝ ਦਿਨਾਂ ਵਿਚ ਉਹ ਬਿਲਕੁਲ ਅਰੋਗ ਹੋ ਗਿਆ।

ਚੌਧਰੀ ਦਾ ਕੋੜ੍ਹ ਠੀਕ ਹੋ ਜਾਣ ਬਾਅਦ ਗੁਰੂ ਜੀ ਨੇ ਓਥੇ ਕੋੜ੍ਹੀਘਰ ਖੋਲ੍ਹਿਆ, ਜਿਥੇ ਦੇਸ਼ ਦੇ ਵੱਖ ਵੱਖ ਭਾਗਾਂ ਤੋਂ ਆ ਕੇ ਕੋੜ੍ਹੇ ਰਹਿਣ ਲੱਗ ਪਏ। ਰੋਜ਼ ਬਾਣੀ ਦਾ ਕੀਰਤਨ ਸੁਣਕੇ ਸਰੋਵਰ ਵਿਚ ਇਸ਼ਨਾਨ ਕਰਦੇ। ਜਦ ਉਹ ਅਰੋਗ ਹੋ ਜਾਂਦੇ ਸਨ ਤਾਂ ਆਪਣੇ ਘਰਾਂ ਨੂੰ ਮੁੜ ਜਾਂਦੇ ਸਨ।

ਕੁਝ ਤਰਨਤਾਰਨ ਸ਼ਹਿਰ ਵਿਚ ਵੱਸ ਜਾਂਦੇ ਸਨ। ਸਰੋਵਰ ਦੀ ਉਸਾਰੀ ਹਾਲੇ ਪੂਰੀ ਨਹੀਂ ਹੋਈ ਸੀ ਕਿ ਅਮਾਨਤ ਖਾਂ ਗੁਰੂ ਜੀ ਦੇ ਆਵਿਆਂ ਤੋਂ ਜ਼ਬਰਦਸਤੀ ਇੱਟਾਂ ਚੁੱਕ ਕੇ ਲੈ ਗਿਆ। ਉਹ ਆਪਣੇ ਪਿਤਾ ਦੀ ਯਾਦ ਵਿਚ ਨੂਰ ਦੀ ਸਰਾਂ ਬਣਾ ਰਿਹਾ ਸੀ। ਜਦ ਮਹਾਰਾਜ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਫ਼ਰਮਾਇਆ, "ਇਹ ਇੱਟਾਂ ਜਿਸ ਕਾਰਜ ਵਾਸਤੇ ਘੜੀਆਂ ਗਈਆਂ ਸਨ, ਓਥੇ ਹੀ ਲਗਣਗੀਆਂ। ਜਿਸ ਤਰ੍ਹਾਂ ਤਾਕਤ ਦੇ ਜ਼ੋਰ ਨਾਲ ਇੱਟਾਂ ਚੁਕੀਆਂ ਗਈਆਂ ਹਨ, ਉਸ ਤਰ੍ਹਾਂ ਤਾਕਤ ਦੇ ਜ਼ੋਰ ਨਾਲ ਇਹ ਇੱਟਾਂ ਵਾਪਿਸ ਆਉਣਗੀਆਂ।" ਹੋਇਆ ਵੀ ਇਸ ਤਰ੍ਹਾਂ ਕਿ ਬਾਅਦ ਵਿਚ ਸਰਦਾਰ ਬੁੱਧ ਸਿੰਘ ਅਤੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨੇ ਨੂਰਦੀਨ ਦੀ ਸਰਾਂ ਦੀਆਂ ਨੀਹਾਂ ਦੀਆਂ ਵੀ ਇੱਟਾਂ ਪੁਟ ਕੇ ਸਰੋਵਰ ਦੀਆਂ ਪਰਕਰਮਾਂ ਵਿਚ ਲਵਾ ਦਿੱਤੀਆਂ।



# ਕਰਤਾਰਪੁਰ

ਤਰਨਤਾਰਨ ਦੀ ਉਸਾਰੀ ਤੋਂ ਬਾਅਦ ਗੁਰੂ ਜੀ ਨੇ ਦੁਆਬਾ ਆਪਣੇ ਪ੍ਰਚਾਰ ਦਾ ਕੇਂਦਰ ਬਣਾਇਆ। ਦੁਆਬੇ ਵਿਚ ਆ ਕੇ ਗੁਰੂ ਜੀ ਨੂੰ ਇਹ ਅਨੁਭਵ ਹੋਇਆ ਕਿ ਇਥੇ ਵੀ ਕੋਈ ਸ਼ਹਿਰ ਵਸਾਉਣਾ ਚਾਹੀਦਾ ਹੈ ਤਾਂਕਿ ਸਿੱਖੀ ਦੇ ਪ੍ਰਚਾਰ ਵਿਚ ਆਸਾਨੀ ਹੋ ਸਕੇ। ਜਦ ਉਹ ਡੱਲੇ ਵਿਖੇ ਠਹਿਰੇ ਹੋਏ ਸਨ ਤਾਂ ਇਥੇ ਹੀ ਜਲੰਧਰ ਦਾ ਨਵਾਬ ਨਜ਼ੀਮ ਖਾਂ ਉਨ੍ਹਾਂ ਦੇ ਦਰਸ਼ਨਾਂ ਲਈ ਆਇਆ। ਉਹ ਗੁਰੂ ਜੀ ਦੀ ਸਿੱਖਿਆ ਅਤੇ ਸਾਂਝੇ ਲੰਗਰ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਇਆ। ਉਸ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ, "ਮਹਾਰਾਜ! ਕਿਹੜਾ ਮਜ਼੍ਹਬ ਚੰਗਾ ਹੈ" ਤਾਂ ਗੁਰੂ ਜੀ ਨੇ ਉਤਰ ਦਿੱਤਾ, "ਮਜ਼੍ਹਬ ਤਾਂ ਸਾਰੇ ਚੰਗੇ ਹਨ, ਅਮਲਾਂ ਦੀ ਗੱਲ ਹੈ, ਜਿਹੜਾ ਮਨੁੱਖ ਸਭ ਭਰਮ, ਭੁਲੇਖੇ ਭੁਲ ਕੇ ਇਕ ਅਲਾਹ ਦੀ ਬੰਦਗੀ ਕਰਦਾ ਹੈ, ਉਸ ਨੂੰ ਸਭ ਮਨੁੱਖ ਇਕੋ ਅਲਾਹ ਦੀ ਔਲਾਦ ਜਾਪਦੇ ਹਨ।"

ਬਾਅਦ ਵਿਚ ਨਵਾਬ ਨਜ਼ੀਮ ਖਾਂ ਨੇ ਇਹ ਬੇਨਤੀ ਕੀਤੀ ਕਿ ਜਲੰਧਰ ਦੇ ਨੇੜੇ ਕੋਈ ਸ਼ਹਿਰ ਵਸਾਇਆ ਜਾਏ ਜਿਥੇ ਆਪ ਮਨੁੱਖਤਾ ਦੇ ਕਲਿਆਣ ਵਾਸਤੇ ਠਹਿਰ ਸਕੋ। ਉਸ ਇਹ ਵੀ ਕਿਹਾ ਕਿ ਜਲੰਧਰ ਦੇ ਨੇੜੇ ਉਸ ਦੀ ਬਹੁਤ ਸਾਰੀ ਜ਼ਮੀਨ ਹੈ ਉਹ ਉਨ੍ਹਾਂ ਨੂੰ ਨਗਰ ਵਸਾਉਣ ਵਾਸਤੇ ਮੁਫ਼ਤ ਦੇ ਸਕਦਾ ਹੈ। ਪਰ ਗੁਰੂ ਜੀ ਨੇ ਕਿਹਾ ਕਿ ਉਹ ਮੁਫ਼ਤ ਵਿਚ ਜ਼ਮੀਨ ਨਹੀਂ ਲੈ ਸਕਦੇ, ਅਸੀਂ ਇਸ ਦਾ ਮੁਲ ਤਾਰ ਦੇਵਾਂਗੇ ਤਾਂਕਿ ਨਗਰ ਦੀ ਆਜ਼ਾਦ ਹੋਂਦ ਰਹਿ ਸਕੇ। ਨਵਾਬ ਮੰਨ ਗਿਆ ਅਤੇ ਗੁਰੂ ਜੀ ਕਰਤਾਰਪੁਰ ਵਾਲੀ ਥਾਂ 'ਤੇ ਆ ਗਏ।

ਜ਼ਮੀਨ ਦਾ ਪਟਾ ਆਪਣੇ ਨਾਂ ਕਰਵਾਕੇ ਗੁਰੂ ਜੀ ਨੇ ਦਸੰਬਰ 1594 ਵਿਚ ਨਗਰ ਦੀ ਨੀਂਹ ਆਪਣੇ ਹੱਥੀਂ ਰੱਖੀ। ਮੋੜ੍ਹੀ ਗੱਡਣ ਦੀ ਥਾਂ ਟਾਹਲੀ ਦਾ ਇਕ ਬਹੁਤ ਵੱਡਾ ਥੰਮ੍ਹ ਗੱਡਿਆ ਗਿਆ। ਕੁਝ ਰਹਾਇਸ਼ੀ ਮਕਾਨ ਬਣਾਉਣ ਤੋਂ ਬਾਅਦ ਗੁਰੂ ਜੀ ਨੇ ਇਕ ਵੱਡਾ ਖੂਹ ਲਵਾਇਆ। ਇਸ ਖੂਹ ਦਾ ਨਾਂ ਉਨ੍ਹਾਂ 'ਗੰਗਸਰ' ਰਖਿਆ। ਜਦ ਖੂਹ ਦਾ ਨਿਰਮਾਨ ਸੰਪੂਰਨ ਹੋਇਆ ਤਾਂ ਗੁਰੂ ਜੀ ਨੇ ਸਭ ਸੰਗਤ ਨੂੰ ਆਗਿਆ ਕੀਤੀ ਕਿ ਹੁਣ ਕਿਸੇ ਨੂੰ ਗੰਗਾ ਜਾਣ ਦੀ ਲੋੜ ਨਹੀਂ। ਇਸ ਖੂਹ ਵਿਚ ਗੰਗਾ ਵੱਗਦੀ ਹੈ। ਗੰਗਸਰ ਦਾ ਇਸ਼ਨਾਨ ਗੰਗਾ ਦੇ ਇਸ਼ਨਾਨ ਤੋਂ ਵੀ ਉੱਤਮ ਹੈ। ਇਕ ਸਿੱਖ ਨੇ ਇਸ ਬਾਰੇ ਕੁਝ ਸ਼ੰਕਾ ਪ੍ਰਗਟ ਕੀਤੀ ਤਾਂ ਉਸ ਨੂੰ ਖੂਹ ਵਿਚ ਹੀ ਗੰਗਾ ਵਗਦੀ ਵਿਖਾ ਦਿੱਤੀ।

ਕਰਤਾਰਪੁਰ ਦੀ ਉਸਾਰੀ ਪੂਰੇ ਜ਼ੋਰਾਂ ਨਾਲ ਹੋ ਰਹੀ ਸੀ। ਗੁਰੂ ਜੀ ਨੇ ਉਸਾਰੀ ਭਾਈ ਕਲਿਆਨ ਅਤੇ ਭਗਤੂ ਦੇ ਜ਼ਿੰਮੇ ਲਾਈ। ਕੁਝ ਸਮਾਂ ਓਥੇ ਠਹਿਰ ਕੇ ਆਪ ਅੰਮ੍ਰਿਤਸਰ ਆ ਗਏ।

ਇਕ ਦਿਨ ਮਾਤਾ ਗੰਗਾ ਜੀ ਦੀ ਦਾਸੀ ਸਿਲ੍ਹੇ ਕਪੜਿਆਂ ਨੂੰ ਸੁਕਾਉਣ ਲਈ ਛੱਤ ਉਤੇ ਖਿਲਾਰ ਰਹੀ ਸੀ। ਸਿੱਖ ਸੰਗਤਾਂ ਨੇ ਬੜੇ ਕੀਮਤੀ ਕਪੜੇ ਗੁਰੂ ਘਰ ਅਰਪਣ ਕੀਤੇ ਸਨ। ਜਦ ਪ੍ਰਿਥੀ ਚੰਦ ਦੀ ਪਤਨੀ ਨੇ ਇਹ ਕਪੜੇ ਵੇਖੇ ਤਾਂ ਉਹ ਸੜ–ਬਲ ਗਈ। ਉਹ ਪ੍ਰਿਥੀ ਚੰਦ ਨੂੰ ਕਹਿਣ ਲੱਗੀ, "ਵੇਖੋ ਅਰਜਨ ਦੇਵ ਦੇ ਘਰ ਕਿੰਨੇ ਕੀਮਤੀ ਕਪੜੇ ਸੰਗਤਾਂ ਵਲੋਂ ਭੇਟ ਕੀਤੇ ਗਏ ਹਨ, ਸਾਨੂੰ ਤਾਂ ਕੋਈ ਪੁਛਦਾ ਹੀ ਨਹੀਂ।" ਇਹ ਗੱਲ ਸੁਣਕੇ ਪ੍ਰਿਥੀ ਚੰਦ ਕਹਿਣ ਲੱਗਾ, "ਭਲੀਏ ਲੋਕੇ, ਫ਼ਿਕਰ ਨਾ ਕਰ,

ਅਰਜਨ ਦੇਵ ਦੇ ਘਰ ਕਿਹੜਾ ਕੋਈ ਪੁੱਤਰ ਹੈ, ਉਹ ਤਾਂ ਬੇ-ਔਲਾਦਾ ਹੀ ਜਾਣਾ ਹੈ। ਇਹ ਸਭ ਕੀਮਤੀ ਵਸਤਾਂ ਤੇਰੇ ਪੁੱਤਰ ਨੂੰ ਹੀ ਮਿਲਣੀਆਂ ਹਨ। ਇਸ ਲਈ ਥੋੜੇ ਦਿਨ ਹੋਰ ਸਬਰ ਨਾਲ ਕੱਟ ਲੈ।" ਅਸਲ ਗੱਲ ਇਹ ਸੀ ਕਿ ਗੁਰੂ ਸਾਹਿਬ ਦੀ ਸ਼ਾਦੀ ਨੂੰ ਬਾਰਾਂ ਸਾਲ ਹੋ ਗਏ ਸਨ, ਪਰ ਉਨ੍ਹਾਂ ਦੇ ਘਰ ਕੋਈ ਔਲਾਦ ਨਹੀਂ ਸੀ।

ਇਹ ਸਾਰੀ ਵਾਰਤਾਲਾਪ ਮਾਤਾ ਗੰਗਾ ਦੀ ਸੇਵਕਾ ਲੁਕ ਕੇ ਸੁਣਦੀ ਰਹੀ ਸੀ। ਉਸ ਨੇ ਸਾਰੀ ਗੱਲ ਮਾਤਾ ਜੀ ਨੂੰ ਦੱਸ ਦਿੱਤੀ। ਮਾਤਾ ਜੀ ਇਹ ਗੱਲ ਸੁਣ ਕੇ ਬਹੁਤ ਉਦਾਸ ਹੋ ਗਏ। ਮਾਤਾ ਗੰਗਾ ਜੀ ਨੇ ਇਹ ਸਾਰੀ ਆਪ-ਬੀਤੀ ਗੁਰੂ ਅਰਜਨ ਦੇਵ ਜੀ ਨੂੰ ਦੱਸੀ ਅਤੇ ਕਿਹਾ, "ਕੀ ਮੈਂ ਸਾਰੀ ਉਮਰ ਨਿਪੁੱਤੀ ਰਹਾਂਗੀ? ਮੈਨੂੰ ਇਸ ਜੀਵਨ ਦਾ ਕੀ ਲਾਭ? ਆਪ ਸਭ ਸੰਗਤਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ ਹੋ, ਮੈਨੂੰ ਨਿਕਰਮਣ ਨੂੰ ਵੀ ਪੁੱਤ ਦੀ ਦਾਤ ਬਖ਼ਸ਼ੋ।"

ਗੁਰੂ ਜੀ ਨੇ ਕਿਹਾ, "ਗੁਰੂ ਘਰ ਵਿਚ ਕਿਸੇ ਚੀਜ਼ ਦੀ ਘਾਟ ਨਹੀਂ, ਬ੍ਰਹਮਗਿਆਨੀ ਬਾਬਾ ਬੁੱਢਾ ਜੀ ਪਾਸ ਜਾਉ, ਉਨ੍ਹਾਂ ਨੂੰ ਖ਼ੁਸ਼ ਕਰਕੇ ਪੁੱਤ ਦੀ ਦਾਤ ਮੰਗ ਲਵੋ।"

ਅਗਲੇ ਦਿਨ ਹੀ ਮਾਤਾ ਗੰਗਾ ਬੜੇ ਵਧੀਆ ਪਕਵਾਨ ਬਣਾ ਕੁਝ ਦਾਸੀਆਂ ਨੂੰ ਲੈ ਕੇ ਰਥ ਤੇ ਚੜ੍ਹ ਕੇ ਬੀੜ ਪਹੁੰਚ ਗਈ।



# ਬਾਬਾ ਬੁੱਢਾ ਜੀ

ਬਾਬਾ ਬੁੱਢਾ ਜੀ ਦਾ ਜਨਮ ਭਾਈ ਸੁਘਾ ਜੀ ਦੇ ਘਰ ਮਾਤਾ ਗੌਰਾਂ ਜੀ ਦੇ ਕੁੱਖ ਤੋਂ ਪਿੰਡ ਕਥੂਨੰਗਲ, ਜ਼ਿਲ੍ਹਾ ਅੰਮ੍ਰਿਤਸਰ ਵਿਖੇ 7 ਕਤਕ ਸੰਮਤ 1563 ਨੂੰ ਹੋਇਆ ਸੀ। ਮਾਤਾ–ਪਿਤਾ ਨੇ ਆਪ ਦਾ ਨਾਂ ਬੂੜਾ ਰਖਿਆ। ਜਦ ਆਪ ਸੱਤ ਅੱਠ ਸਾਲ ਦੇ ਹੋਏ ਤਾਂ ਆਪ ਆਪਣੇ ਮਾਂ ਬਾਪ ਦੇ ਕੰਮ ਕਾਜ ਵਿਚ ਹੱਥ ਵਟਾਉਣ ਲੱਗ ਗਏ। ਆਪ ਡੰਗਰਾਂ ਨੂੰ ਬਾਹਰ ਚਰਾਂਦਾਂ ਵਿਚ ਚਾਰਨ ਲੈ ਜਾਂਦੇ ਸਨ। ਇਕ ਦਿਨ ਗੁਰੂ ਨਾਨਕ ਅਤੇ ਭਾਈ ਮਰਦਾਨਾ ਪ੍ਰਚਾਰ ਕਰਦੇ ਕਥੂਨੰਗਲ ਵੱਲ ਆ ਗਏ। ਉਨ੍ਹਾਂ ਪਿੰਡ ਦੇ ਬਾਹਰ ਦੀਵਾਨ ਲਾਇਆ। ਬੂੜਾ ਡੰਗਰਾਂ ਨੂੰ ਛੱਡ ਕੇ ਗੁਰੂ ਜੀ ਦੇ ਦੀਵਾਨ ਵਿਚ ਹਾਜ਼ਰ ਹੋ ਗਿਆ। ਗੁਰੂ ਜੀ ਦੇ ਪਰਵਚਨ ਸੁਣ ਕੇ ਉਹ ਬਹੁਤ ਪ੍ਰਭਾਵਤ ਹੋਇਆ ਅਤੇ ਦੀਵਾਨ ਦੀ ਸਮਾਪਤੀ ਤੋਂ ਬਾਅਦ ਵੀ ਉਥੇ ਬੈਠਾ ਰਿਹਾ। ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ, "ਤੇਰਾ ਕੀ ਨਾਂ ਹੈ?" ਉਸ ਨੇ ਆਪਣਾ ਨਾਂ ਬੂੜਾ ਦੱਸਿਆ। ਬਾਅਦ ਵਿਚ ਉਹ ਗੁਰੂ ਨਾਨਕ ਦਾ ਬਹੁਤ ਸ਼ਰਧਾਲੂ ਹੋ ਗਿਆ ਤੇ ਉਸ ਬੇਨਤੀ ਕੀਤੀ ਕਿ ਉਸਨੂੰ ਵੀ ਕਰਤਾਰਪੁਰ ਸੇਵਾ ਕਰਨ ਦਾ ਮੌਕਾ ਦਿੱਤਾ ਜਾਵੇ। ਉਸ ਦੇ ਪ੍ਰੇਮ ਨੂੰ ਵੇਖ ਕੇ ਗੁਰੂ ਜੀ ਨੇ ਉਸ ਨੂੰ ਉਸ ਦੇ ਮਾਂ ਬਾਪ ਪਾਸੋਂ ਮੰਗ ਲਿਆ।

ਛੋਟੀ ਉਮਰ ਵਿਚ ਬਹੁਤ ਸਿਆਣੀਆਂ ਗੱਲਾਂ ਕਰਨ ਕਰਕੇ ਗੁਰੂ ਜੀ ਉਸ ਨੂੰ ਬੁੱਢਾ ਕਹਿੰਦੇ ਸੀ ਅਤੇ ਉਸ ਦਾ ਨਾਂ ਹੀ ਬਾਬਾ ਬੁੱਢਾ ਪੈ ਗਿਆ। ਕਰਤਾਰਪੁਰ ਜਾ ਕੇ ਉਸ ਨੇ ਗੁਰੂ ਘਰ ਦੀ ਬਹੁਤ ਸੇਵਾ ਕੀਤੀ ਅਤੇ ਪ੍ਰਭੂ ਸਿਮਰਨ ਦੀ ਵੀ ਹੱਦ ਕਰ ਦਿੱਤੀ। ਉਸ ਨੇ ਬੜੀ ਮਿਹਨਤ ਨਾਲ ਪੜ੍ਹਾਈ ਕੀਤੀ ਅਤੇ ਗੁਰੂ ਨਾਨਕ ਸਾਹਿਬ ਦੀ ਸਾਰੀ ਬਾਣੀ ਕੰਠ ਕਰ ਲਈ।

ਜਦ ਗੁਰੂ ਨਾਨਕ ਨੇ ਆਪਣਾ ਉਤਰਾਧਿਕਾਰੀ ਚੁਣਨਾ ਸੀ ਤਾਂ ਦੋ ਸਿੱਖ ਹੀ ਉਨ੍ਹਾਂ ਵਲੋਂ ਰੱਖੀ ਪ੍ਰੀਖਿਆ ਪਾਸ ਕਰ ਸਕੇ। ਇਕ ਸੀ ਗੁਰੂ ਅੰਗਦ ਦੇਵ ਜੀ ਅਤੇ ਦੂਸਰਾ ਸੀ ਬਾਬਾ ਬੁੱਢਾ ਜੀ। ਗੁਰੂ ਨਾਨਕ ਦੇਵ ਜੀ ਨੇ ਜਦ ਬਾਬਾ ਬੁੱਢਾ ਨੂੰ ਗੁਰ–ਗੱਦੀ ਦੀ ਜ਼ਿੰਮੇਂਵਾਰੀ ਨਿਭਾਉਣ ਲਈ ਕਿਹਾ ਤਾਂ ਬਾਬਾ ਬੁੱਢਾ ਜੀ ਨੇ ਸਨਿਮਰ ਬੇਨਤੀ ਕੀਤੀ, "ਮਹਾਰਾਜ ਗੁਰਸਿੱਖੀ ਦੀ ਦਾਤ ਹੀ ਬਖ਼ਸ਼ੋ ਅਤੇ ਇਹ ਵਰ ਦੇਵੋ ਕਿ ਤੁਸੀਂ ਕਦੇ ਵੀ ਮੈਥੋਂ ਉਹਲੇ ਨਾ ਹੋਵੋ।" ਗੁਰੂ ਨਾਨਕ ਦੇਵ ਜੀ ਉਸ ਤੇ ਬਹੁਤ ਖ਼ੁਸ਼ ਹੋਏ ਅਤੇ ਉਨ੍ਹਾਂ ਕਿਹਾ, "ਅਸੀਂ ਕਦੀ ਵੀ ਤੈਥੋਂ ਉਹਲੇ ਨਹੀਂ ਹੋਵਾਂਗੇ ਅਤੇ ਜੇ ਤੂੰ ਗੁਰੂ ਨਹੀਂ ਬਣਨਾ ਚਾਹੁੰਦਾ ਤਾਂ ਅੱਗੇ ਤੋਂ ਓਹੋ ਹੀ ਅਸਲੀ ਗੁਰੂ ਮੰਨਿਆ ਜਾਵੇਗਾ ਜਿਸ ਬਾਰੇ ਤੇਰੀ ਪ੍ਰਵਾਨਗੀ ਹੋਵੇਗੀ। ਤੂੰ ਅਤੇ ਤੇਰੇ ਵਾਰਿਸ ਗੁਰੂ ਘਰ ਦੇ ਸਰਪਰਸਤ ਰਹਿਣਗੇ।" ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਆਪ ਜੀ ਨੂੰ ਬੇਅੰਤ ਬਖ਼ਸ਼ਿਸ਼ਾਂ ਨਾਲ ਨਿਵਾਜ ਗਏ। ਇਤਿਹਾਸ ਗਵਾਹ ਹੈ ਕਿ ਬਾਅਦ ਵਿਚ ਆਪ ਨੇ ਗੁਰੂ ਘਰ ਦੀ ਜੋ ਸੇਵਾ ਕੀਤੀ ਉਸ ਦਾ ਦੁਨੀਆਂ ਵਿਚ ਕੋਈ ਮੁਕਾਬਲਾ ਨਹੀਂ ਕਰ ਸਕਦਾ। ਗੁਰੂ ਅੰਗਦ ਦੇਵ ਨੂੰ ਤਿਲਕ ਲਾ ਕੇ ਆਪ ਨੇ ਗੁਰਗੱਦੀ ਦੀ ਮੋਹਰ ਲਾਈ। ਜਦ ਗੁਰੂ ਅੰਗਦ ਦੇਵ ਸੰਘਰ ਵਿਖੇ ਮਾਈ ਭਰਾਈ ਦੇ ਘਰ ਅਲੋਪ ਹੋ ਗਏ ਤਾਂ ਆਪ ਨੇ ਉਨ੍ਹਾਂ ਨੂੰ ਪ੍ਰਗਟ ਕੀਤਾ ਅਤੇ ਨਵਾਂ ਸਿੱਖੀ ਦਾ ਕੇਂਦਰ ਬਣਾਉਣ ਲਈ ਖਡੂਰ ਸਾਹਿਬ ਲੈ ਗਏ ਅਤੇ ਸਿੱਖੀ ਦੇ ਪ੍ਰਚਾਰ ਦਾ ਕੰਮ ਆਰੰਭ ਦਿੱਤਾ। ਗੁਰੂ

ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਅਤੇ ਗੁਰੂ ਹਰਿਗੋਬਿੰਦ ਨੂੰ ਤਿਲਕ ਲਾ ਕੇ ਗੁਰੂ ਪਦਵੀ ਦੀ ਪ੍ਰਵਾਨਗੀ ਦੇ ਜਾਮਨ ਬਣੇ। ਉਨ੍ਹਾਂ ਸਮਿਆਂ ਵਿਚ ਬਾਬਾ ਬੁੱਢਾ ਜੀ ਗੁਰੂ ਕੀ ਬੀੜ ਵਿਖੇ ਰਿਹਾ ਕਰਦੇ ਸਨ। ਓਥੇ ਉਹ ਗੁਰੂ ਘਰ ਦੀਆਂ ਮੱਝਾਂ ਗਾਈਆਂ ਦੀ ਦੇਖਭਾਲ ਦੀ ਨਿਗਰਾਨੀ ਕਰਦੇ ਸਨ। ਇਨ੍ਹਾਂ ਮੱਝਾਂ ਗਾਈਆਂ ਦਾ ਦੁੱਧ ਗੁਰੂ ਦੇ ਲੰਗਰ ਵਾਸਤੇ ਆਉਂਦਾ ਸੀ।

ਜਦ ਮਾਤਾ ਗੰਗਾ ਜੀ ਆਪਣੀਆਂ ਸਾਥਣਾਂ ਨੂੰ ਨਾਲ ਲੈ ਕੇ ਰਥ ਵਿਚ ਚੜ੍ਹ ਕੇ ਗੁਰੂ ਦੀ ਬੀੜ ਦੇ ਨੇੜੇ ਪਹੁੰਚੇ ਤਾਂ ਬਾਬਾ ਜੀ ਨੇ ਰਥਾਂ ਦੀ ਧੂੜ ਉਡਦੀ ਵੇਖ ਕੇ ਕਿਹਾ, "ਇਹ ਕੌਣ ਆ ਰਿਹਾ ਹੈ?" ਉਸ ਦੇ ਸਿੱਖਾਂ ਨੇ ਦੱਸਿਆ ਕਿ ਗੁਰੂ ਕੇ ਮਹਿਲ ਆ ਰਹੇ ਹਨ। ਬਾਬਾ ਬੁੱਢਾ ਸਹਿਜ ਸੁਭਾਅ ਕਹਿ ਗਏ, "ਗੁਰੂ ਕੇ ਮਹਿਲਾਂ ਨੂੰ ਕੀ ਭਾਜੜ ਪੈ ਗਈ ਹੈ।" ਮਾਤਾ ਗੰਗਾ ਜੀ ਨੇ ਬਾਬਾ ਬੁੱਢਾ ਜੀ ਦੇ ਜਦ ਇਹ ਬਚਨ ਸੁਣੇ ਤਾਂ ਰਥ ਓਥੇ ਹੀ ਰੋਕ ਲਏ। ਬੜੇ ਨਿਰਾਸ਼ ਹੋਏ ਕਿ ਵਰ ਲੈਣ ਆਏ ਸੀ ਸਰਾਪ ਲੈ ਲਿਆ। ਵਾਪਿਸ ਅੰਮ੍ਰਿਤਸਰ ਮੁੜ ਗਏ। ਗੁਰੂ ਅਰਜਨ ਦੇਵ ਜੀ ਨੂੰ ਸਾਰੀ ਗੱਲ ਦੱਸੀ। ਉਨ੍ਹਾਂ ਕਿਹਾ ਕਿ ਤੁਸੀਂ ਸਵੇਰੇ ਉੱਠ ਕੇ ਆਪ ਮਿੱਸਾ ਆਟਾ ਚੱਕੀ ਵਿਚ ਪੀਸੋ, ਫਿਰ ਆਪ ਰੋਟੀਆਂ ਪਕਾ ਕੇ, ਆਪ ਮੱਖਣ ਅਤੇ ਲੱਸੀ ਤਿਆਰ ਕਰੋ। ਨਾਲ ਕੁਝ ਗੰਢੇ ਵੀ ਲੈ ਜਾਓ। ਇਹ ਸਾਰੀਆਂ ਵਸਤਾਂ ਆਪਣੇ ਸਿਰ 'ਤੇ ਰੱਖ ਕੇ ਜਾਓ। ਮਾਤਾ ਗੰਗਾ ਜੀ ਨੇ ਇਸ ਤਰ੍ਹਾਂ ਹੀ ਕੀਤਾ। ਜਦ ਬਾਬਾ ਬੁੱਢਾ ਜੀ ਨੇ ਮਾਤਾ ਜੀ ਨੂੰ ਆਉਂਦਿਆਂ ਵੇਖਿਆ ਤਾਂ ਕਹਿਣ ਲੱਗੇ, "ਅਜ ਤਾਂ ਬਹੁਤ ਭੁੱਖ ਲੱਗੀ ਸੀ, ਮਾਤਾ ਜੀ ਆਪਣੇ ਪੁੱਤਰ ਵਾਸਤੇ ਰੋਟੀ ਲੈ ਕੇ ਆਏ ਜਾਪਦੇ ਹਨ। ਫਿਰ ਉਹ ਮਿੱਸੀਆਂ ਰੋਟੀਆਂ ਖਾਣ ਲੱਗ ਪਏ ਅਤੇ ਗੰਢਾ ਭੰਨਦਿਆਂ ਉਨ੍ਹਾਂ ਵਰ ਦਿੱਤਾ ਕਿ ਉਨ੍ਹਾਂ ਦੇ ਘਰ ਅਜਿਹਾ ਬਲੀ ਪੁੱਤਰ ਪੈਦਾ ਹੋਵੇਗਾ ਜਿਹੜਾ ਮੁਗ਼ਲਾਂ ਦੇ ਇਸ ਤਰ੍ਹਾਂ ਸਿਰ ਭੰਨੇਗਾ ਜਿਵੇਂ ਮੈਂ ਇਹ ਗੰਢਾ ਫੇਹ ਰਿਹਾ ਹਾਂ।"



# ਪ੍ਰਿਥੀ ਚੰਦ ਦੀ ਵਿਰੋਧਤਾ

ਜਦ ਪ੍ਰਿਥੀ ਚੰਦ ਅਤੇ ਉਸਦੀ ਪਤਨੀ ਕਰਮੋ ਨੂੰ ਪਤਾ ਲਗਾ ਕਿ ਮਾਤਾ ਗੰਗਾ ਜੀ ਮਾਂ ਬਣਨ ਵਾਲੀ ਹੈ ਤਾਂ ਉਹ ਬਹੁਤ ਦੁੱਖੀ ਹੋਏ। ਈਰਖਾ ਵਸ ਹੋਏ ਉਹ ਹਰ ਵੇਲੇ ਮੰਦੇ ਬਚਨ ਬੋਲਦੇ ਰਹਿੰਦੇ। ਘਰ ਵਿਚ ਹਰ ਵੇਲੇ ਕਲੇਸ਼ ਪਿਆ ਰਹਿੰਦਾ ਸੀ। ਗੁਰੂ ਜੀ ਨੇ ਆਪਣੇ ਮੀਣੇ ਅਤੇ ਈਰਖਾਲੂ ਭਰਾ ਤੋਂ ਦੂਰ ਰਹਿਣ ਬਾਰੇ ਸੋਚਿਆ। ਉਹ ਅੰਮ੍ਰਿਤਸਰ ਤੋਂ ਚਾਰ ਮੀਲ ਦੂਰ ਵਡਾਲੀ ਨਗਰ ਵਿਚ ਚਲੇ ਗਏ। ਇਹ ਸਾਰਾ ਨਗਰ ਗੁਰੂ ਘਰ ਨੂੰ ਬਹੁਤ ਪਿਆਰ ਕਰਦਾ ਸੀ ਤੇ ਗੁਰੂ ਦੇ ਵਡਾਲੀ ਵਸੇਬਾ ਕਰ ਲੈਣ ਉਤੇ ਉਹ ਬਹੁਤ ਖ਼ੁਸ਼ ਹੋਏ। ਪਿੰਡ ਦੇ ਚੌਧਰੀ ਨੇ ਇਕ ਬਹੁਤ ਵੱਡੀ ਹਵੇਲੀ ਖ਼ਾਲੀ ਕਰ ਦਿੱਤੀ ਅਤੇ ਗੁਰੂ ਜੀ ਮਾਤਾ ਗੰਗਾ ਸਮੇਤ ਓਥੇ ਰਹਿਣ ਲੱਗੇ। ਸੰਗਤਾਂ ਨੂੰ ਜਦ ਪਤਾ ਲੱਗਾ ਤਾਂ ਓਥੇ ਦਰਬਾਰ ਲਗਣ ਲੱਗ ਗਿਆ ਅਤੇ ਕੀਰਤਨ ਦਾ ਪ੍ਰਵਾਹ ਚਲਣ ਲੱਗ ਪਿਆ।

ਬਾਬਾ ਬੁੱਢਾ ਜੀ ਦੇ ਵਰ ਮੁਤਾਬਿਕ 6 ਹਾੜ ਸੰਮਤ 1652 ਈ: ਨੂੰ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਜਨਮ ਪਿੰਡ ਵਡਾਲੀ ਵਿਖੇ ਹੋਇਆ। ਇਹ ਸੂਚਨਾ ਮਿਲਣ ਨਾਲ ਪਰਿਵਾਰ ਅਤੇ ਸੰਗਤਾਂ ਵਿਚ ਪ੍ਰਸੰਨਤਾ ਛਾ ਗਈ। ਦੂਸਰੇ ਪਾਸੇ ਬਾਬਾ ਪ੍ਰਿਥੀ ਚੰਦ ਅਤੇ ਉਸਦੀ ਪਤਨੀ ਕਰਮੋ ਦੇ ਹਿਰਦੇ ਦੁੱਖ ਨਾਲ ਕੁਰਲਾ ਉੱਠੇ।

ਬਾਬਾ ਬੁੱਢਾ ਜੀ ਨੂੰ ਜਦ ਪਤਾ ਲੱਗਾ ਤਾਂ ਉਹ ਗੁਰੂ ਦੀ ਬੀੜ ਤੋਂ ਚੱਲ ਕੇ ਵਡਾਲੀ ਪਿੰਡ ਆਏ। ਬਾਬਾ ਜੀ ਨੇ ਸਾਹਿਬਜ਼ਾਦੇ ਦੇ ਜਨਮ ਦੀ ਗੁਰੂ ਅਰਜਨ ਦੇਵ ਨੂੰ ਵਧਾਈ ਦਿਤੀ ਅਤੇ ਪਰਮਾਤਮਾ ਨੂੰ ਲੰਮੀ ਉਮਰ ਬਖ਼ਸ਼ਣ ਦੀ ਅਰਦਾਸ ਕੀਤੀ। ਸਾਹਿਬਜ਼ਾਦੇ ਦੇ ਦਰਸ਼ਨ ਕਰਕੇ ਆਪ ਨੇ ਉਨ੍ਹਾਂ ਦਾ ਨਾਂ 'ਹਰਿਗੋਬਿੰਦ' ਰਖਿਆ।

ਏਧਰ ਗੁਰੂ ਜੀ ਲੋਕਾਂ 'ਤੇ ਪਰਉਪਕਾਰ ਕਰ ਰਹੇ ਸਨ, ਓਧਰ ਬਾਬਾ ਪ੍ਰਿਥੀ ਚੰਦ ਸਾਹਿਬਜ਼ਾਦਾ ਹਰਿਗੋਬਿੰਦ ਨੂੰ ਮਾਰਨ ਦੀਆਂ ਚਾਲਾਂ ਸੋਚ ਰਿਹਾ ਸੀ।

ਸਭ ਤੋਂ ਪਹਿਲਾਂ ਉਨ੍ਹਾਂ ਦਾਈ ਨੂੰ ਇਕ ਵੱਡੀ ਰਕਮ ਦੇ ਕੇ ਖ਼ਰੀਦ ਲਿਆ ਅਤੇ ਉਸ ਨੂੰ ਕਿਹਾ ਕਿ ਉਹ ਆਪਣੇ ਥਣਾਂ ਨੂੰ ਜ਼ਹਿਰ ਲਾ ਕੇ ਸਾਹਿਬਜ਼ਾਦੇ ਨੂੰ ਚੁੰਘਾਵੇ। ਘਰ ਦੇ ਉਸ 'ਤੇ ਪੂਰਾ ਇਤਬਾਰ ਕਰਦੇ ਸਨ। ਉਹ ਬੱਚੇ ਨੂੰ ਖਿਡਾਉਂਦੀ ਛੱਤ ਉਤੇ ਲੈ ਗਈ ਅਤੇ ਬੱਚੇ ਦੇ ਮੂੰਹ ਵਿਚ ਜ਼ਹਿਰੀਲਾ ਥਣ ਪਾਉਣ ਲੱਗੀ। ਪਰ ਬਾਲ ਹਰਿਗੋਬਿੰਦ ਉੱਚੀ-ਉੱਚੀ ਰੋਣ ਲੱਗ ਗਿਆ। ਜਦ ਮਾਤਾ ਗੰਗਾ ਜੀ ਅਤੇ ਹੋਰ ਦਾਸੀਆਂ ਨੂੰ ਖਿਡਾਵੀ ਦੀ ਕਰਤੂਤ ਦਾ ਪਤਾ ਲੱਗ ਗਿਆ ਤਾਂ ਉਹ ਮੰਨ ਗਈ ਕਿ ਉਸ ਨੂੰ ਪ੍ਰਿਥੀ ਚੰਦ ਨੇ ਲਾਲਚ ਦੇ ਕੇ ਭੇਜਿਆ ਹੈ। ਥਣਾਂ ਨੂੰ ਜ਼ਹਿਰ ਚੜ੍ਹ ਜਾਣ ਕਰਕੇ ਉਸਦੀ ਉਥੇ ਹੀ ਮੌਤ ਹੋ ਗਈ। ਪਰ ਪ੍ਰਿਥੀ ਚੰਦ ਕਿਥੇ ਪਿਛਾਂ ਹੱਟਣ ਵਾਲਾ ਸੀ, ਉਸ ਇਕ ਸਪੇਰੇ ਨੂੰ ਭੇਜਿਆ ਕਿ ਉਹ ਸੱਪ ਦਾ ਤਮਾਸ਼ਾ ਵਖਾਉਂਦੇ ਵਖਾਉਂਦੇ ਇਕ ਜ਼ਹਿਰੀਲਾ ਸੱਪ ਹਰਿਗੋਬਿੰਦ ਵੱਲ ਛੱਡ ਦੇਵੇ। ਸਪੇਰਾ ਬੀਨ ਵਜਾਉਂਦਾ ਤਮਾਸ਼ਾ ਵਖਾਉਂਦਾ ਗੁਰੂ ਜੀ ਦੇ ਘਰ ਪਹੁੰਚ ਗਿਆ। ਸਭ ਸੇਵਕ ਅਤੇ ਮਾਤਾ ਜੀ ਬਾਲਕ ਹਰਿਗੋਬਿੰਦ ਸਮੇਤ ਤਮਾਸ਼ਾ ਵੇਖਣ ਆਏ। ਜਦ ਸਪੇਰੇ ਵੇਖਿਆ ਕਿ ਬਾਲਕ ਸਪਾਂ ਵੱਲ ਵੇਖ ਕੇ ਹੱਸ

ਰਿਹਾ ਹੈ ਤਾਂ ਉਸ ਇਕ ਸੱਪ ਉਸ ਵੱਲ ਭੇਜਿਆ। ਸਾਹਿਬਜ਼ਾਦੇ ਨੇ ਜਦ ਸੱਪ ਨੂੰ ਵੇਖਿਆ ਤਾਂ ਉਹ ਡਰਿਆ ਨਹੀਂ ਬਲਕਿ ਉਸ ਸੱਪ ਨੂੰ ਸਿਰੀ ਤੋਂ ਘੁੱਟ ਕੇ ਫੜ ਲਿਆ ਅਤੇ ਧਰਤੀ ਨਾਲ ਉਸ ਦੀ ਸਿਰੀ ਰਗੜ ਕੇ ਓਥੇ ਮਾਰ ਦਿੱਤਾ। ਸਾਰੇ ਇਹ ਅਸਚਰਜ ਕੌਤਕ ਵੇਖਕੇ ਹੈਰਾਨ ਰਹਿ ਗਏ।

ਫਿਰ ਪ੍ਰਿਥੀ ਚੰਦ ਨੇ ਸਾਹਿਬਜ਼ਾਦੇ ਦੇ ਖਿਡਾਵੇ ਬ੍ਰਾਹਮਣ ਨੂੰ ਖ਼ਰੀਦ ਲਿਆ। ਉਸ ਨੂੰ ਕਿਹਾ ਗਿਆ ਕਿ ਬਾਲਕ ਨੂੰ ਦਹੀਂ ਵਿਚ ਜ਼ਹਿਰ ਪਾ ਕੇ ਪਿਲਾ ਦੇਵੇ। ਪਰ ਜਦ ਉਹ ਜ਼ਹਿਰ ਮਿਲਿਆ ਦਹੀਂ ਸਾਹਿਬਜ਼ਾਦੇ ਨੂੰ ਦੇਣ ਲੱਗਾ ਤਾਂ ਉਸ ਪੀਣ ਤੋਂ ਨਾਂਹ ਕਰ ਦਿੱਤੀ ਅਤੇ ਚੀਕਾਂ ਮਾਰਨ ਲੱਗਾ। ਸਾਰੇ ਘਰ ਵਾਲੇ ਓਥੇ ਆ ਗਏ। ਉਨ੍ਹਾਂ ਕੌਲੀ ਵਾਲੇ ਦਹੀਂ ਨੂੰ ਇਕ ਕੁੱਤੇ ਅੱਗੇ ਰੱਖ ਦਿੱਤਾ, ਕੁੱਤਾ ਓਸੇ ਵੇਲੇ ਤੜਪ ਕੇ ਮਰ ਗਿਆ। ਬ੍ਰਾਹਮਣ ਨੂੰ ਓਸੇ ਸਮੇਂ ਐਸਾ ਸੂਲ ਉਠਿਆ ਕਿ ਉਹ ਵੀ ਤੜਪ ਤੜਪ ਕੇ ਮਰ ਗਿਆ।

ਪ੍ਰਿਥੀ ਚੰਦ ਦੇ ਜਦ ਸਾਰੇ ਵਾਰ ਖਾਲੀ ਗਏ ਤਾਂ ਉਸ ਨੇ ਸਾਹਿਬਜ਼ਾਦੇ ਦੇ ਇਕ ਹਾਣੀ ਨੰਦ ਰਾਮ ਰਾਹੀਂ ਮਾਰਨ ਦੀ ਯੋਜਨਾ ਬਣਾਈ। ਉਸ ਨੰਦ ਰਾਮ ਦੇ ਚਾਚਾ ਨੂੰ ਆਪਣੇ ਹੱਥ ਵਿਚ ਲਿਆ ਤੇ ਉਸ ਨੂੰ ਕਿਹਾ ਕਿ ਉਹ ਨੰਦ ਰਾਮ ਨੂੰ ਦੋ ਜੇਬਾਂ ਵਾਲੀ ਕਮੀਜ਼ ਬਣਾ ਕੇ ਦੇਵੇ। ਫਿਰ ਉਸ ਕਿਹਾ ਕਿ ਨੰਦ ਰਾਮ ਇਕ ਜੇਬ ਵਿਚ ਚੰਗੀ ਮਿਠਿਆਈ ਪਾਵੇ ਅਤੇ ਦੂਸਰੀ ਵਿਚ ਜ਼ਹਿਰ ਮਿਲੀ ਮਿਠਿਆਈ ਪਾ ਲਵੇ। ਇਸ ਤਰ੍ਹਾਂ ਜਦ ਉਹ ਖੇਡਣ ਜਾਣ ਤਾਂ ਨੰਦ ਰਾਮ ਚੰਗੀ ਮਿਠਿਆਈ ਆਪ ਖਾ ਲਵੇ ਅਤੇ ਜ਼ਹਿਰ ਮਿਲੀ ਸਾਹਿਬਜ਼ਾਦੇ ਨੂੰ ਖਵਾ ਦੇਵੇ। ਜਦ ਦੋਵੇਂ ਹਾਣੀ ਖੇਡਣ ਗਏ ਤਾਂ ਨੰਦ ਰਾਮ ਇਹ ਭੁੱਲ ਹੀ ਗਿਆ ਕਿ ਕਿਹੜੀ ਮਿਠਿਆਈ ਚੰਗੀ ਸੀ, ਕਿਹੜੀ ਮਾੜੀ। ਉਸ ਜ਼ਹਿਰੀਲੀ ਮਿਠਿਆਈ ਆਪ ਖਾ ਲਈ ਅਤੇ ਚੰਗੀ ਸਾਹਿਬਜ਼ਾਦੇ ਨੂੰ ਦੇ ਦਿੱਤੀ। ਨੰਦ ਰਾਮ ਦੀ ਮੌਕੇ 'ਤੇ ਹੀ ਮੌਤ ਹੋ ਗਈ।



# ਸੁਲਬੀ ਖਾਂ ਤੇ ਸੁਲਹੀ ਖਾਂ

ਜਦ ਗੁਰੂ ਜੀ ਨੇ ਇਹ ਅਨੁਭਵ ਕੀਤਾ ਕਿ ਵਡਾਲੀ ਵਿਚ ਰਹਿੰਦਿਆਂ ਕੋਈ ਨਾ ਕੋਈ ਘਟਨਾ ਵਾਪਰਦੀ ਹੀ ਰਹਿੰਦੀ ਹੈ ਤਾਂ ਆਪ ਆਪਣੇ ਪਰਿਵਾਰ ਸਹਿਤ ਅੰਮ੍ਰਿਤਸਰ ਆ ਗਏ। ਸਾਹਿਬਜ਼ਾਦੇ ਉੱਤੇ ਹਮਲਿਆਂ ਕਾਰਨ ਸਿੱਖ ਸੰਗਤ ਨੇ ਬਾਬਾ ਪ੍ਰਿਥੀ ਚੰਦ ਨੂੰ ਏਨੀਆਂ ਫਿਟਕਾਰਾਂ ਪਾਈਆਂ ਕਿ ਉਹ ਆਪਣਾ ਡੇਰਾ ਕੂਚ ਕਰਕੇ 'ਹੇਹਰੀਂ' ਆਪਣੇ ਸਹੁਰੇ ਪਿੰਡ ਚਲੇ ਗਏ।

ਅੰਮ੍ਰਿਤਸਰ ਵਾਂਗ ਹੀ ਉਨ੍ਹਾਂ ਓਥੇ ਹਰਿਮੰਦਰ ਸਾਹਿਬ ਬਣਾਇਆ ਤੇ ਗੱਦੀ ਲਾ ਕੇ ਬੈਠਣ ਲੱਗੇ। ਪਰ ਸੰਗਤਾਂ ਨੂੰ ਕਿਥੋਂ ਫੜ ਲਿਆਉਂਦੇ?

ਜਦ ਪ੍ਰਿਥੀ ਚੰਦ ਨੇ ਵੇਖਿਆ ਕਿ ਕਮਾਈ ਦੇ ਸਾਧਣ ਬਿਲਕੁਲ ਖ਼ਤਮ ਹੋ ਰਹੇ ਹਨ ਤਾਂ ਉਸ ਹਕੂਮਤ ਦੀ ਮਦਦ ਨਾਲ ਗੁਰੂ ਅਰਜਨ ਦੇਵ ਜੀ ਨੂੰ ਅੰਮ੍ਰਿਤਸਰ ਵਿਚੋਂ ਕੱਢਣ ਦੀਆਂ ਵਿਉਂਤਾਂ ਬਣਾਈਆਂ। ਉਹ ਲਾਹੌਰ ਜਾ ਕੇ ਹਾਕਮਾਂ ਨੂੰ ਮਿਲਣ ਲੱਗਾ। ਉਨ੍ਹਾਂ ਨੂੰ ਕਈ ਕੀਮਤੀ ਤੋਹਫ਼ੇ ਅਤੇ ਸੁਗਾਤਾਂ ਭੇਟ ਕਰਕੇ ਆਉਂਦਾ। ਕਈ ਹਾਕਮ ਉਹਦੇ ਨਿਜੀ ਦੋਸਤ ਬਣ ਗਏ। ਬਾਬਾ ਮਹਾਂਦੇਵ ਬੇਸ਼ਕ ਦੁਨੀਆਂ ਦੇ ਦੁੱਖਾਂ ਸੁੱਖਾਂ ਤੋਂ ਅਟੰਕ ਸੀ, ਉਹ ਵੀ ਕਈ ਵਾਰ ਪ੍ਰਿਥੀ ਚੰਦ ਨੂੰ ਸਮਝਾਉਣ ਗਿਆ, ਪਰ ਜਦ ਪ੍ਰਿਥੀ ਚੰਦ ਉਸ ਦੀ ਕੋਈ ਗੱਲ ਨਾ ਸੁਣਦਾ ਤਾਂ ਉਸ ਨੂੰ ਸਹਿਜ ਸੁਭਾਅ ਸਰਾਪ ਵੀ ਦੇ ਆਉਂਦਾ। ਉਹ ਕਹਿੰਦਾ ਤੁਰਕ ਖ਼ੁਦ ਹੀ ਤਬਾਹ ਹੋ ਜਾਣਗੇ।

ਇਕ ਵਾਰ ਪ੍ਰਿਥੀ ਚੰਦ ਨੂੰ ਇਹ ਖ਼ਬਰ ਮਿਲੀ ਕਿ ਉਸਦਾ ਇਕ ਦੋਸਤ ਹਾਕਮ ਸੁਲਹੀ ਖਾਂ ਉਸ ਦੇ ਸਹੁਰੇ ਪਿੰਡ ਹੇਹਰ ਆ ਰਿਹਾ ਹੈ। ਪ੍ਰਿਥੀ ਚੰਦ ਨਿਮਰਤਾ ਸਹਿਤ ਉਸ ਨੂੰ ਅਗੋਂ ਜਾ ਮਿਲਿਆ ਅਤੇ ਆਪਣਾ ਦੁੱਖ ਫਿਰ ਦੁਹਰਾਇਆ। ਸੁਲਹੀ ਖਾਂ ਨੇ ਉਸ ਦੀ ਸ਼ਕਾਇਤ ਨੂੰ ਬੜੇ ਧੀਰਜ ਨਾਲ ਸੁਣਿਆ ਅਤੇ ਕਿਹਾ, "ਦੇਖੋ! ਹਾਲੇ ਮੈਂ ਬਹੁਤ ਜ਼ਰੂਰੀ ਕੰਮਾਂ ਵਿਚ ਰੁਝਾ ਹੋਇਆ ਹਾਂ। ਇਸ ਲਈ ਮੈਂ ਆਪਣੇ ਭਤੀਜੇ ਸੁਲਬੀ ਖਾਂ ਨੂੰ ਹਦਾਇਤ ਕਰਾਂਗਾ ਕਿ ਉਹ ਅੰਮ੍ਰਿਤਸਰ ਜਾਵੇ ਅਤੇ ਗੁਰ-ਗੱਦੀ ਦਾ ਖੋਹਿਆ ਹੋਇਆ ਹੱਕ ਤੁਹਾਨੂੰ ਵਾਪਸ ਦਿਲਾਵੇ। ਸੁਲਹੀ ਖਾਂ ਦਾ ਸੁਨੇਹਾ ਲੈ ਕੇ ਉਹ ਖ਼ੁਦ ਸੁਲਬੀ ਖਾਂ ਨੂੰ ਜਾ ਮਿਲਿਆ। ਪਰ ਸੁਲਬੀ ਖਾਂ ਮਾਰੋਮਾਰ ਕਰਦਾ ਜਦ ਬਿਆਸ ਪੁਜਿਆ ਤਾਂ ਦਰਿਆ ਪਾਰ ਕਰਨ ਤੋਂ ਪਹਿਲਾਂ ਉਸਦਾ ਇਕ ਉਹਦੇਦਾਰ ਹਸਨ ਅਲੀ ਨਾਲ ਝਗੜਾ ਹੋ ਗਿਆ। ਹਸਨ ਅਲੀ ਇਕ ਬਲਵਾਨ ਸੂਰਮਾ ਸੀ। ਕਰੋਧ ਵਿਚ ਆ ਕੇ ਉਸ ਸੁਲਬੀ ਖਾਂ ਦੀ ਧੌਣ ਲਾਹ ਦਿੱਤੀ।

ਜਦ ਪ੍ਰਿਥੀ ਚੰਦ ਨੂੰ ਇਹ ਪਤਾ ਲੱਗਾ ਕਿ ਸੁਲਬੀ ਖਾਂ ਨੂੰ ਕਤਲ ਕਰ ਦਿੱਤਾ ਗਿਆ ਹੈ ਤਾਂ ਉਸ ਨੂੰ ਬਹੁਤ ਦੁੱਖ ਹੋਇਆ। ਉਸ ਦੇ ਸਾਰੇ ਮਨਸੂਬੇ ਧਰੇ ਧਰਾਏ ਰਹਿ ਗਏ। ਉਹ ਸੁਲਹੀ ਖਾਂ ਪਾਸ ਗਿਆ ਅਤੇ ਮਿੰਨਤਾਂ ਤਰਲੇ ਕਰ ਕੇ ਉਸ ਨੂੰ ਅੰਮ੍ਰਿਤਸਰ ਉਤੇ ਹਮਲਾ ਕਰਨ ਲਈ ਮਨਾ ਲਿਆ। ਪ੍ਰਿਥੀ ਚੰਦ ਨੇ ਉਸ ਨੂੰ ਕਾਫ਼ੀ ਰਕਮ ਦੇਣ ਦਾ ਵਾਇਦਾ ਕੀਤਾ। ਜਦ ਸਿੱਖਾਂ ਨੂੰ ਇਸ ਖ਼ਬਰ ਦਾ ਪਤਾ ਲੱਗਾ ਤਾਂ ਉਨ੍ਹਾਂ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਤੁਰੰਤ ਬਾਦਸ਼ਾਹ ਅਕਬਰ ਨੂੰ ਖ਼ਬਰ ਭੇਜਣੀ ਚਾਹੀਦੀ ਹੈ। ਪਰ ਗੁਰੂ ਜੀ ਨੇ ਇਹ ਗੱਲ ਪ੍ਰਵਾਨ ਨਾ ਕੀਤੀ ਅਤੇ ਕਿਹਾ, "ਸਾਨੂੰ ਵਾਹਿਗੁਰੂ 'ਤੇ ਭਰੋਸਾ ਕਰਨਾ ਚਾਹੀਦਾ

ਹੈ ਅਤੇ ਉਸ ਦੀ ਰਜ਼ਾ ਵਿਚ ਰਹਿਣਾ ਚਾਹੀਦਾ ਹੈ।"

ਸੁਲਹੀ ਖਾਂ ਆਪਣੀਆਂ ਫ਼ੌਜਾਂ ਲੈ ਕੇ ਹੇਹਰ ਆ ਪੁਜਾ। ਪ੍ਰਿਥੀ ਚੰਦ ਨੇ ਉਸ ਦੀ ਬੜੀ ਸੇਵਾ ਕੀਤੀ। ਸ਼ਾਮ ਨੂੰ ਪ੍ਰਿਥੀ ਚੰਦ ਉਸ ਨੂੰ ਆਪਣੇ ਨਵੇਂ ਚਾਲੂ ਕੀਤੇ ਇੱਟਾਂ ਦੇ ਭੱਠੇ ਨੂੰ ਵਿਖਾਉਣ ਲੈ ਗਿਆ। ਸੁਲਹੀ ਖਾਂ ਬੜਾ ਘੁਮੰਡੀ ਅਤੇ ਆਕੜਬਾਜ਼ ਸੀ। ਉਸ ਪਾਸ ਇਕ ਸਭ ਤੋਂ ਵਧੀਆ ਨਸਲ ਦਾ ਘੋੜਾ ਸੀ। ਉਸ ਘੋੜੇ ਉਤੇ ਵੀ ਉਸ ਨੂੰ ਬਹੁਤ ਮਾਨ ਸੀ। ਜਦ ਉਸਦਾ ਘੋੜਾ ਬਲਦੇ ਭਠੇ ਦੇ ਕੋਲ ਗਿਆ ਤਾਂ ਉਹ ਇਕ ਪੰਛੀ ਦੇ ਉਡਣ ਕਰਕੇ ਡਰ ਗਿਆ ਅਤੇ ਛਾਲ ਮਾਰਕੇ, ਭੱਠੇ ਦੀ ਕੰਧ ਟਪ ਕੇ ਸੁਲਹੀ ਖਾਂ ਸਮੇਤ ਬਲਦੇ ਭੱਠੇ ਵਿਚ ਜਾ ਡਿੱਗਾ। ਪ੍ਰਿਥੀ ਚੰਦ ਰੌਲਾ ਹੀ ਪਾਉਂਦਾ ਰਹਿ ਗਿਆ ਤੇ ਸੁਲਹੀ ਖਾਂ ਸੜ ਕੇ ਸਵਾਹ ਹੋ ਗਿਆ। ਪ੍ਰਿਥੀ ਚੰਦ ਦਾ ਇਹ ਯਤਨ ਵੀ ਨਾਕਾਮ ਰਿਹਾ, ਫ਼ੌਜਾਂ ਵਾਪਸ ਲਾਹੌਰ ਚਲੇ ਗਈਆਂ। ਵਾਪਸ ਮੁੜਨ ਲਗਿਆਂ ਫ਼ੌਜਾਂ ਦੇ ਛੋਟੇ ਕਮਾਂਡਰ ਨੇ ਪ੍ਰਿਥੀ ਚੰਦ ਨੂੰ ਸੁਲਹੀ ਖਾਂ ਦੀ ਮੌਤ ਦਾ ਜ਼ਿੰਮੇਵਾਰ ਠਹਿਰਾਇਆ ਅਤੇ ਇਹ ਵੀ ਤਾੜਨਾ ਕਰ ਗਏ ਕਿ ਉਸ ਨੂੰ ਇਸਦਾ ਸਿੱਟਾ ਭੁਗਤਣਾ ਪਵੇਗਾ।

ਜਦ ਪ੍ਰਿਥੀ ਚੰਦ ਨੂੰ ਇਹ ਪਤਾ ਲੱਗਾ ਕਿ ਮੁਗਲ ਹਕੂਮਤ ਵੀ ਉਸਦੇ ਖਿਲਾਫ਼ ਹੋ ਗਈ ਹੈ ਤਾਂ ਉਹ ਦੜ੍ਹ ਵੱਟ ਕੇ ਬਹਿ ਗਿਆ ਅਤੇ ਦੁਬਾਰਾ ਕੋਈ ਸ਼ਰਾਰਤ ਕਰਨ ਦੀ ਕੋਸ਼ਿਸ਼ ਨਾ ਕੀਤੀ।



# ਆਦਿ (ਗੁਰੂ) ਗ੍ਰੰਥ ਸਾਹਿਬ ਦੀ ਬੀੜ

ਬਾਬਾ ਪ੍ਰਿਥੀ ਚੰਦ ਬੇਸ਼ਕ ਹਾਰ ਮੰਨ ਚੁਕਿਆ ਸੀ ਪਰ ਉਸਦਾ ਪੁੱਤਰ ਇਕ ਗ੍ਰੰਥ ਤਿਆਰ ਕਰ ਰਿਹਾ ਸੀ ਜਿਸ ਵਿਚ ਉਸ ਚਾਰ ਗੁਰੂਆਂ ਦੀ ਬਾਣੀ ਅਤੇ ਪੀਰਾਂ ਫ਼ਕੀਰਾਂ ਦੀਆਂ ਵਾਰਾਂ ਸ਼ਾਮਿਲ ਕੀਤੀਆਂ ਸਨ। ਉਸ ਗੁਰੂ ਨਾਨਕ ਦੇ ਨਾਂ ਹੇਠ ਆਪ ਵੀ ਬਾਣੀ ਲਿਖੀ ਸੀ। ਇਸ ਤਰ੍ਹਾਂ ਗੁਰੂਆਂ ਦੀ ਬਾਣੀ ਨੂੰ ਉਸ ਇਸ ਤਰ੍ਹਾਂ ਮਿਸ਼ਰਤ ਕਰ ਦਿੱਤਾ ਕਿ ਸੱਚੀ ਬਾਣੀ ਅਤੇ ਕੱਚੀ ਬਾਣੀ ਦਾ ਨਿਰਨਾ ਕਰਨਾ ਮੁਸ਼ਕਿਲ ਹੋ ਗਿਆ ਸੀ।

ਗੁਰੂ ਅਰਜਨ ਦੇਵ ਜੀ ਨੂੰ ਜਦ ਇਹ ਪਤਾ ਲੱਗਾ ਤਾਂ ਉਨ੍ਹਾਂ ਭਾਈ ਗੁਰਦਾਸ ਅਤੇ ਬਾਬਾ ਬੁੱਢਾ ਜੀ ਨਾਲ ਸਲਾਹ ਮਸ਼ਵਰਾ ਕਰਕੇ ਸਾਰੇ ਗੁਰੂਆਂ ਅਤੇ ਭਗਤਾਂ ਦੀ ਬਾਣੀ ਨੂੰ ਇਕ ਗ੍ਰੰਥ ਵਿਚ ਸੰਕਲਨ ਕਰਨ ਦਾ ਫ਼ੈਸਲਾ ਕੀਤਾ। ਬਾਬਾ ਬੁੱਢਾ ਜੀ ਨੂੰ ਉਨ੍ਹਾਂ ਦਰਬਾਰ ਸਾਹਿਬ ਦੀ ਜ਼ਿੰਮੇਂਵਾਰੀ ਸੰਭਾਲੀ ਅਤੇ ਆਪ ਰਾਮਸਰ ਵਿਖੇ ਇਸ ਕਾਰਜ ਨੂੰ ਪੂਰਾ ਕਰਨ ਦਾ ਮਨ ਬਣਾ ਲਿਆ। ਰਾਮਸਰ ਵਿਖੇ ਪਹਿਲਾਂ ਉਨ੍ਹਾਂ ਇਕ ਸਰੋਵਰ ਬਣਵਾਇਆ ਅਤੇ ਸਰੋਵਰ ਦੇ ਕੰਢੇ ਤੰਬੂ ਲਵਾ ਦਿੱਤੇ।

ਗੁਰੂ ਨਾਨਕ ਦੇਵ ਜੀ ਆਪਣੀ ਸਾਰੀ ਬਾਣੀ ਗੁਰੂ ਅੰਗਦ ਦੇਵ ਜੀ ਨੂੰ ਦੇ ਗਏ ਸਨ ਅਤੇ ਗੁਰੂ ਅੰਗਦ ਦੇਵ ਜੀ ਉਸ ਵਿਚ ਆਪਣੀ ਬਾਣੀ ਸ਼ਾਮਲ ਕਰਕੇ ਗੁਰੂ ਅਮਰਦਾਸ ਦੇ ਸਪੁਰਦ ਕਰ ਗਏ ਸਨ। ਗੁਰੂ ਅਮਰਦਾਸ ਜੀ ਨੇ ਵੀ ਆਪਣੀ ਕਾਫ਼ੀ ਬਾਣੀ ਰਚੀ ਅਤੇ ਉਹ ਵੀ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੀ ਅਤੇ ਪਹਿਲੇ ਗੁਰੂ ਸਾਹਿਬਾਨ ਦੀ ਬਾਣੀ ਗੁਰੂ ਰਾਮਦਾਸ ਜੀ ਦੇ ਹਵਾਲੇ ਕਰ ਗਏ ਸਨ ਅਤੇ ਗੁਰੂ ਰਾਮਦਾਸ ਜੀ ਵੀ ਆਪਣੀ ਬਾਣੀ ਸਮੇਤ ਸਾਰੇ ਗੁਰੂਆਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੂੰ ਦੇ ਗਏ ਸਨ। ਇਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਪਾਸ ਸਾਰੇ ਗੁਰੂ ਸਾਹਿਬਾਨ ਦੀਆਂ ਹੱਥ ਲਿਖਤ ਬਾਣੀਆਂ ਮੌਜੂਦ ਸਨ। ਇਨ੍ਹਾਂ ਬਾਣੀਆਂ ਤੋਂ ਉਪਰੰਤ ਗੁਰੂ ਨਾਨਕ ਦੇਵ ਜੀ ਨੇ ਭਗਤਾਂ ਦੀਆਂ ਬਾਣੀਆਂ ਵੀ ਸੰਪਾਦਤ ਕੀਤੀਆਂ ਸਨ ਅਤੇ ਟਿੱਪਣੀਆਂ ਸਹਿਤ ਉਹ ਵੀ ਉਨ੍ਹਾਂ ਪਾਸ ਸਨ।

ਗੁਰੂ ਅਰਜਨ ਦੇਵ ਜੀ ਨੇ ਸਾਰੀ ਬਾਣੀ ਰਾਗਾਂ ਅਨੁਸਾਰ ਤਰਤੀਬ ਕਰ ਦਿੱਤੀ, ਪਰ ਬਾਣੀ ਨੂੰ ਓਸੇ ਤਰ੍ਹਾਂ ਰਖਿਆ ਜਿਵੇਂ ਇਹ ਪ੍ਰਗਟ ਹੋਈ ਸੀ। ਉਨ੍ਹਾਂ ਭਾਈ ਬੰਨੋ ਨੂੰ ਬੀੜ ਦੀ ਸੁੰਦਰ ਜਿਲਦਬੰਦੀ ਕਰਵਾਉਣ ਵਾਸਤੇ ਲਾਹੌਰ ਭੇਜਿਆ। ਉਸ ਨੇ ਬੀੜ ਦੀ ਜਿਲਦਬੰਦੀ ਕਰਵਾਉਣ ਸਮੇਂ ਬੀੜ ਦਾ ਇਕ ਉਤਾਰਾ ਵੀ ਕਰ ਲਿਆ। ਉਸ ਬੀੜ ਨੂੰ ਗੁਰੂ ਸਾਹਿਬ ਨੇ ਪ੍ਰਵਾਨ ਨਾ ਕੀਤਾ ਅਤੇ 'ਖਾਰੀ' ਬੀੜ ਹੋਣ ਦਾ ਸਰਾਪ ਦਿੱਤਾ।

ਜਦ ਹੋਰ ਭਗਤਾਂ ਨੂੰ ਪਤਾ ਲੱਗਾ ਕਿ ਗੁਰੂ ਸਾਹਿਬ ਅਜਿਹਾ ਗ੍ਰੰਥ ਤਿਆਰ ਕਰ ਰਹੇ ਹਨ ਜਿਸ ਵਿਚ ਭਗਤਾਂ ਦੀਆਂ ਬਾਣੀਆਂ ਵੀ ਸ਼ਾਮਲ ਕੀਤੀਆਂ ਜਾ ਰਹੀਆਂ ਹਨ ਤਾਂ ਕਈ ਭਗਤ ਅੰਮ੍ਰਿਤਸਰ ਆ ਕੇ ਗੁਰੂ ਜੀ ਨੂੰ ਮਿਲੇ। ਪਰ ਗੁਰੂ ਜੀ ਨੇ ਅਜਿਹੇ ਭਗਤਾਂ ਦੀ ਬਾਣੀ ਜਿਹੜੀ ਗੁਰ ਆਸ਼ੇ ਦੇ ਅਨੁਕੂਲ ਨਹੀਂ ਸੀ ਦਰਜ ਕਰਨ ਤੋਂ ਇਨਕਾਰ ਕਰ ਦਿੱਤਾ। ਇਸ ਤਰ੍ਹਾਂ ਭਗਤ ਕਾਨ੍ਹਾਂ, ਛਜੂ, ਪੀਲੂ ਅਤੇ ਸ਼ਾਹ ਹੁਸੈਨ ਨਿਰਾਸ਼ ਵਾਪਿਸ ਮੁੜ ਗਏ।

ਆਦਿ ਗ੍ਰੰਥ ਨੂੰ ਸੰਪੂਰਨ ਕਰਨ ਵਿਚ ਤਿੰਨ ਸਾਲ ਲੱਗ ਗਏ। ਜਦ ਬੀੜ ਮੁਕੰਮਲ ਹੋ ਗਈ ਤਾਂ ਦੂਰ-ਦੂਰ ਸਿੱਖਾਂ ਨੂੰ ਸੁਨੇਹੇ ਭੇਜੇ ਗਏ ਕਿ ਭਾਦੋਂ ਸੁਦੀ ਏਕਮ ਸੰਮਤ 1661 ਨੂੰ ਆਦਿ ਗ੍ਰੰਥ ਦੀ ਬੀੜ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤਾ ਜਾ ਰਿਹਾ ਹੈ। ਸੰਗਤਾਂ ਹੁਮ ਹੁਮਾ ਕੇ ਪੁਜੀਆਂ। ਗੁਰੂ ਜੀ ਨੇ ਸੰਗਤ ਨੂੰ ਸੰਬੋਧਤ ਕਰਦਿਆਂ ਕਿਹਾ, "ਇਹ ਗ੍ਰੰਥ ਸੰਸਾਰ ਸਾਗਰ ਤਰਨ ਲਈ ਇਕ ਜਹਾਜ਼ ਬਣਾਇਆ ਹੈ। ਜਿਹੜਾ ਵਿਅਕਤੀ ਵੀ ਚਿੱਤ ਲਾ ਕੇ ਪੜ੍ਹੇ, ਸੁਣੇ ਅਤੇ ਵੀਚਾਰੇਗਾ, ਉਹ ਸਹਿਜੇ ਹੀ ਤਰ ਜਾਵੇਗਾ।"

ਬਾਬਾ ਬੁੱਢਾ ਜੀ ਦੇ ਸਿਰ 'ਤੇ ਰੱਖ ਕੇ ਬੀੜ ਨੂੰ ਦਰਬਾਰ ਸਾਹਿਬ ਲਿਆਂਦਾ ਗਿਆ। ਬਾਬਾ ਬੁੱਢਾ ਜੀ ਨੂੰ ਹੀ ਪਹਿਲਾ ਗ੍ਰੰਥੀ ਥਾਪਿਆ ਗਿਆ। ਇਸ ਗ੍ਰੰਥ ਦੇ ਉਸ ਸਮੇਂ 974 ਪੰਨੇ ਸਨ।

ਹਰਿਮੰਦਰ ਸਾਹਿਬ ਪੁੱਜ ਕੇ ਬੀੜ ਨੂੰ ਸਜਾਏ ਗਏ ਤਖ਼ਤ 'ਤੇ ਟਿਕਾਇਆ ਗਿਆ ਅਤੇ ਗੁਰੂ ਜੀ ਨੇ ਬਾਬਾ ਬੁੱਢਾ ਜੀ ਨੂੰ ਵਾਕ ਲੈਣ ਵਾਸਤੇ ਕਿਹਾ। ਬਾਬਾ ਬੁੱਢਾ ਜੀ ਨੇ ਵਾਕ ਲਿਆ। ਫਿਰ ਜਦ ਰਾਤ ਪਈ ਤਾਂ ਬਾਬਾ ਜੀ ਨੇ ਪੁਛਿਆ ਕਿ ਗ੍ਰੰਥ ਸਾਹਿਬ ਨੂੰ ਰਾਤ ਕਿਥੇ ਬਿਸਰਾਮ ਕਰਾਉਣਾ ਹੈ? ਗੁਰੂ ਜੀ ਨੇ ਉੱਤਰ ਦਿਤਾ, "ਉਸ ਨਵੇਂ ਬਣਾਏ ਪਲੰਘ 'ਤੇ ਨਵੇਂ ਬਸਤਰ ਵਿਛਾ ਕੇ ਟਿਕਾਵੋ ਜਿਹੜਾ ਕਿ ਵਿਸ਼ੇਸ਼ ਤੌਰ 'ਤੇ ਮੇਰੇ ਕਮਰੇ ਵਿਚ ਰਖਿਆ ਗਿਆ ਹੈ।" ਇਸ ਤਰ੍ਹਾਂ ਰਾਤ ਨੂੰ ਆਦਿ ਗ੍ਰੰਥ ਨੂੰ ਨਵੇਂ ਪਲੰਘ 'ਤੇ ਬਿਸਰਾਮ ਕਰਾਇਆ ਅਤੇ ਆਪ ਗੁਰੂ ਜੀ ਨੇ ਆਪਣਾ ਬਿਸਤਰਾ ਜ਼ਮੀਨ 'ਤੇ ਵਿਛਾ ਲਿਆ।

ਇਸ ਤੋਂ ਸਾਨੂੰ ਪਤਾ ਲਗਦਾ ਹੈ ਕਿ ਗੁਰੂ ਜੀ ਗ੍ਰੰਥ ਸਾਹਿਬ ਨੂੰ ਕਿੰਨਾ ਸਤਿਕਾਰ ਦਿੰਦੇ ਸਨ।



# ਆਦਿ ਗ੍ਰੰਥ ਬਾਰੇ ਅਕਬਰ ਪਾਸ ਸ਼ਿਕਾਇਤ

ਜਦ ਗੁਰੂ ਜੀ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾ ਰਹੇ ਸਨ ਤਾਂ ਕਈ ਭਗਤ ਵੀ ਆਪਣੀਆਂ ਰਚਨਾਵਾਂ ਇਸ ਗ੍ਰੰਥ ਵਿਚ ਸ਼ਾਮਲ ਕਰਵਾਉਣ ਵਾਸਤੇ ਲਿਆਏ ਸਨ। ਗੁਰੂ ਜੀ ਨੇ ਉਨ੍ਹਾਂ ਰਚਨਾਵਾਂ ਨੂੰ ਬੜੇ ਪਿਆਰ ਨਾਲ ਪੜ੍ਹਿਆ ਪਰ ਗੁਰ ਆਸ਼ੇ ਦੇ ਅਨੁਕੂਲ ਨਾ ਹੋਣ ਕਰਕੇ ਸ਼ਾਮਲ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਹੋਰ ਭਗਤ ਤਾਂ ਚੁੱਪ ਰਹੇ ਪਰ ਭਗਤ ਕਾਨ੍ਹਾ ਬਹੁਤ ਤੜਪਿਆ। ਕਾਨ੍ਹਾ ਰਿਸ਼ਤੇ ਵਿਚ ਚੰਦੂ ਦਾ ਚਾਚੇ ਦਾ ਪੁੱਤ ਭਰਾ ਸੀ। ਇਸ ਲਈ ਉਸ ਚੰਦੂ ਦੀ ਸਹਾਇਤਾ ਨਾਲ ਬਾਦਸ਼ਾਹ ਅਕਬਰ ਪਾਸ ਸ਼ਿਕਾਇਤ ਲਾਉਣ ਲਈ ਹੋਰ ਫ਼ਕੀਰਾਂ ਅਤੇ ਭਗਤਾਂ ਨੂੰ ਇਕੱਠਿਆਂ ਕੀਤਾ।

ਪਰ ਹਾਲੇ ਉਹ ਇਹ ਵਿਉਂਤਾਂ ਬਣਾ ਹੀ ਰਿਹਾ ਸੀ ਕਿ ਉਸਦੀ ਮੌਤ ਹੋ ਗਈ।

ਜਦ ਬ੍ਰਾਹਮਣਾਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਇਹ ਅਫ਼ਵਾਹ ਉਡਾ ਦਿੱਤੀ ਕਿ ਭਗਤ ਕਾਨ੍ਹੇ ਨੂੰ ਗੁਰੂ ਅਰਜਨ ਦੇਵ ਜੀ ਨੇ ਮਰਵਾਇਆ ਹੈ। ਫਿਰ ਉਨ੍ਹਾਂ ਇਕ ਸ਼ਿਕਾਇਤਨਾਮਾ ਤਿਆਰ ਕੀਤਾ ਅਤੇ ਉਸ ਵਿਚ ਲਿਖਿਆ ਕਿ ਗੁਰੂ ਅਰਜਨ ਦੇਵ ਨੇ ਇਕ ਗ੍ਰੰਥ ਤਿਆਰ ਕੀਤਾ ਹੈ ਜਿਸ ਵਿਚ ਮੁਸਲਮਾਨਾਂ ਦੇ ਪੀਰਾਂ, ਪੈਗ਼ੰਬਰਾਂ ਅਤੇ ਹਿੰਦੂਆਂ ਦੇ ਅਵਤਾਰਾਂ ਅਤੇ ਦੇਵੀ ਦੇਵਤਿਆਂ ਦੀ ਨਿੰਦਿਆ ਕੀਤੀ ਗਈ ਹੈ।

ਬਾਦਸ਼ਾਹ ਅਕਬਰ ਗੁਰੂ ਅਮਰਦਾਸ ਅਤੇ ਗੁਰੂ ਰਾਮਦਾਸ ਨੂੰ ਮਿਲ ਚੁਕਿਆ ਸੀ, ਇਸ ਕਰਕੇ ਉਸ ਇਸ ਸ਼ਿਕਾਇਤਨਾਮੇ ਦੀ ਪ੍ਰਵਾਹ ਨਾ ਕੀਤੀ। ਪਰ ਬ੍ਰਾਹਮਣਾਂ ਨੂੰ ਇਹ ਤਸੱਲੀ ਦੇ ਦਿੱਤੀ ਕਿ ਜਦ ਵੀ ਪੰਜਾਬ ਆਵੇਗਾ ਤਾਂ ਉਨ੍ਹਾਂ ਦੀ ਸ਼ਿਕਾਇਤ ਦੀ ਜਾਂਚ ਪੜਤਾਲ ਕਰੇਗਾ। ਕੁਝ ਸਮੇਂ ਬਾਅਦ ਜਦ ਅਕਬਰ ਬਟਾਲੇ ਆਇਆ ਤਾਂ ਬ੍ਰਾਹਮਣਾਂ ਦਾ ਇਕ ਵਫਦ ਉਸ ਨੂੰ ਫਿਰ ਜਾ ਮਿਲਿਆ ਅਤੇ ਆਪਣੀ ਸ਼ਿਕਾਇਤ ਬਾਰੇ ਯਾਦ ਕਰਵਾਇਆ। ਬਾਦਸ਼ਾਹ ਅਕਬਰ ਨੇ ਗੁਰੂ ਜੀ ਪਾਸ ਸੁਨੇਹਾ ਭੇਜਿਆ ਕਿ ਉਹ ਉਨ੍ਹਾਂ ਦੇ ਰਚੇ ਗ੍ਰੰਥ ਦੇ ਦਰਸ਼ਨ ਕਰਨਾ ਚਾਹੁੰਦੇ ਹਨ, ਇਸ ਲਈ ਇਸ ਨੂੰ ਬਟਾਲੇ ਭੇਜਿਆ ਜਾਵੇ।

ਉਸ ਸਮੇਂ ਤਕ ਗ੍ਰੰਥ ਸਾਹਿਬ ਦੇ ਕਈ ਉਤਾਰੇ ਹੋ ਚੁੱਕੇ ਸਨ। ਗੁਰੂ ਜੀ ਨੇ ਗ੍ਰੰਥ ਸਾਹਿਬ ਨੂੰ ਇਕ ਪਾਲਕੀ ਵਿਚ ਰਖਾ ਕੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੇ ਨਾਲ ਬਟਾਲੇ ਭੇਜ ਦਿੱਤਾ।

ਅਕਬਰ ਨੇ ਬ੍ਰਾਹਮਣਾਂ ਅਤੇ ਹੋਰ ਸ਼ਿਕਾਇਤੀਆਂ ਨੂੰ ਵੀ ਆਪਣੇ ਪਾਸ ਬੁਲਾ ਲਿਆ ਅਤੇ ਭਰੇ ਦਰਬਾਰ ਵਿਚ ਗ੍ਰੰਥ ਸਾਹਿਬ ਤੋਂ ਸ਼ਬਦ ਪੜ੍ਹਨ ਵਾਸਤੇ ਕਿਹਾ। ਬਾਬਾ ਬੁੱਢਾ ਜੀ ਨੇ ਜਦ ਵਾਕ ਲਿਆ ਤਾਂ ਇਹ ਗੁਰਵਾਕ ਨਿਕਲਿਆ:–

*ਖਾਕ ਨੂਰ ਕਰਦੰ ਆਲਮ ਦੁਨੀਆਇ॥*
*ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ॥ ੧॥*
*ਬੰਦੇ ਚਸਮ ਦੀਦੰ ਫਨਾਇ॥*
*ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥ ਰਹਾਉ॥* (ਪੰਨਾ ੭੨੩)

ਅਕਬਰ ਤਾਂ ਇਹ ਸ਼ਬਦ ਸੁਣ ਕੇ ਬਹੁਤ ਖ਼ੁਸ਼ ਹੋਇਆ ਪਰ ਸ਼ਿਕਾਇਤੀ ਕਹਿਣ ਲੱਗੇ ਕਿ ਇਨ੍ਹਾਂ ਪਹਿਲਾਂ ਹੀ ਨਿਸ਼ਾਨੀ ਰੱਖੀ ਸੀ, ਇਸ ਲਈ ਕਿਸੇ ਹੋਰ ਪੰਨੇ ਤੋਂ ਪੜ੍ਹਿਆ ਜਾਏ। ਦੂਸਰਾ ਵਾਕ ਇਹ ਸੀ:

ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥ ੧॥ (ਪੰਨਾ ੧੦੮੩)

ਅਕਬਰ ਇਹ ਸ਼ਬਦ ਸੁਣ ਕੇ ਕਹਿਣ ਲੱਗਾ, "ਇਹ ਤਾਂ ਰੱਬੀ ਬਾਣੀ ਹੈ, ਮੈਨੂੰ ਤਾਂ ਸੁਣ ਕੇ ਆਨੰਦ ਆ ਗਿਆ ਹੈ। ਹੁਣ ਮੇਰੀ ਬੇਨਤੀ ਉਤੇ ਇਕ ਹੋਰ ਸ਼ਬਦ ਸੁਣਾਓ।"

ਜਦ ਬਾਬਾ ਬੁੱਢਾ ਜੀ ਨੇ ਤੀਜਾ ਵਾਕ ਲਿਆ ਤਾਂ ਇਹ ਸ਼ਬਦ ਨਿਕਲਿਆ:

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ ੧॥ (ਪੰਨਾ ੧੩੪੯)

ਅਕਬਰ ਤੀਸਰਾ ਵਾਕ ਸੁਣ ਕੇ ਹੋਰ ਖੇੜੇ ਵਿਚ ਆ ਗਿਆ। ਸ਼ਿਕਾਇਤੀਆਂ ਨੂੰ ਝਾੜ ਪਾਉਂਦੇ ਹੋਏ ਉਸ ਕਿਹਾ, "ਇਸ ਗ੍ਰੰਥ ਦੀ ਜਿੰਨੀ ਤਾਰੀਫ਼ ਕੀਤੀ ਜਾਵੇ ਓਨੀ ਘੱਟ ਹੈ। ਅਲਹ ਦੀ ਬੰਦਗੀ ਤੋਂ ਬਗ਼ੈਰ ਮੈਨੂੰ ਤਾਂ ਇਸ ਵਿਚ ਹੋਰ ਕੁਝ ਨਜ਼ਰ ਨਹੀਂ ਆਇਆ। ਇਸ ਵਿਚ ਕਿਸੇ ਮਜ਼੍ਹਬ ਦੀ ਨਿੰਦਿਆ ਜਾਂ ਤੌਹੀਨ ਨਹੀਂ ਕੀਤੀ ਗਈ। ਇਸ ਵਿਚ ਤਾਂ ਇਕ ਅਲਹ ਦੀ ਉਸਤਤ ਕੀਤੀ ਗਈ ਹੈ।"

ਅਕਬਰ ਉਸੇ ਵੇਲੇ ਆਪਣੇ ਆਸਣ ਤੋਂ ਉਠਿਆ ਤੇ ਗ੍ਰੰਥ ਸਾਹਿਬ ਅੱਗੇ ਸੌ ਅਸ਼ਰਫ਼ੀਆਂ ਭੇਂਟ ਕਰਕੇ ਸਿਜਦਾ ਕੀਤਾ। ਸ਼ਿਕਾਇਤੀ ਸ਼ਰਮਿੰਦੇ ਹੋਏ ਅਕਬਰ ਦੀ ਕਰੋਪੀ ਤੋਂ ਡਰਦੇ ਖਿਸਕ ਗਏ।



# ਸ਼ਹਾਦਤ

(ਗੁਰੂ) ਹਰਿਗੋਬਿੰਦ ਸਾਹਿਬ ਦਾ ਛੋਟੀ ਉਮਰ ਵਿਚ ਹੀ ਚੰਗਾ ਕਦ ਕਾਠ ਨਿਕਲ ਆਇਆ ਸੀ। ਉਨ੍ਹਾਂ ਦੀ ਮਨਮੋਹਣੀ ਸ਼ਖ਼ਸੀਅਤ ਨੂੰ ਵੇਖ ਕੇ ਹਰ ਵਿਅਕਤੀ ਕੀਲਿਆ ਜਾਂਦਾ ਸੀ। ਜਦ ਅਕਬਰ ਦੇ ਇਕ ਦੀਵਾਨ ਚੰਦੂ ਨੇ ਕੁਝ ਪ੍ਰੋਹਤਾਂ ਨੂੰ ਆਪਣੀ ਲੜਕੀ ਵਾਸਤੇ ਵਰ ਲਭਣ ਲਈ ਕਿਹਾ ਤਾਂ ਉਹ ਘੁੰਮਦੇ ਘੁੰਮਾਉਂਦੇ ਅੰਮ੍ਰਿਤਸਰ ਪੁੱਜ ਗਏ। ਜਦ ਉਹ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਏ ਤਾਂ (ਗੁਰੂ) ਹਰਿਗੋਬਿੰਦ ਸਾਹਿਬ ਦੀ ਆਭਾ ਨੂੰ ਵੇਖ ਕੇ ਦੰਗ ਰਹਿ ਗਏ। ਉਨ੍ਹਾਂ ਗੁਰੂ ਜੀ ਨਾਲ ਮਿਲਕੇ ਓਸੇ ਵੇਲੇ ਰਿਸ਼ਤਾ ਪੱਕਾ ਕਰ ਦਿੱਤਾ।

ਪਰ ਜਦ ਚੰਦੂ ਸ਼ਗਨ ਭੇਜਣ ਲੱਗਾ ਤਾਂ ਉਸ ਕਿਹਾ, "ਰਿਸ਼ਤਾ ਤਾਂ ਮੈਨੂੰ ਮੰਜ਼ੂਰ ਆ, ਪਰ ਤੁਸੀਂ ਚੁਬਾਰੇ ਦੀ ਇੱਟ ਮੋਰੀ ਵਿਚ ਲਾ ਆਏ ਹੋ। ਇਹ ਤੁਸੀਂ ਚੰਗਾ ਨਹੀਂ ਕੀਤਾ।"

ਪ੍ਰੋਹਤਾਂ ਨਾਲ ਕੁਝ ਸਿੱਖ ਵੀ ਗਏ ਸਨ। ਜਦ ਉਨ੍ਹਾਂ ਚੰਦੂ ਦੇ ਇਹ ਅਪਮਾਨਜਨਕ ਸ਼ਬਦ ਸੁਣੇ ਤਾਂ ਉਹ ਗੁੱਸੇ ਵਿਚ ਆ ਗਏ। ਉਨ੍ਹਾਂ ਪਹਿਲਾਂ ਹੀ ਇਕ ਸਿੱਖ ਨੂੰ ਅੰਮ੍ਰਿਤਸਰ ਭੇਜ ਦਿੱਤਾ। ਉਹ ਸਿੱਖ ਗੁਰੂ ਜੀ ਨੂੰ ਮਿਲਿਆ ਅਤੇ ਕਿਹਾ, "ਚੰਦੂ ਨੇ ਆਪਣੇ ਆਪ ਨੂੰ ਚੁਬਾਰਾ ਅਤੇ ਗੁਰੂ ਘਰ ਨੂੰ ਮੋਰੀ ਕਿਹਾ ਹੈ। ਇਸ ਲਈ ਇਹ ਰਿਸ਼ਤਾ ਪ੍ਰਵਾਨ ਨਹੀਂ ਕਰਨਾ ਚਾਹੀਦਾ।"

ਗੁਰੂ ਜੀ ਨੇ ਭਾਈ ਗੁਰਦਾਸ, ਬਾਬਾ ਬੁੱਢਾ ਜੀ ਅਤੇ ਹੋਰ ਸਿੱਖਾਂ ਨੂੰ ਬੁਲਾ ਕੇ ਸਾਰੀ ਗੱਲ ਦੱਸੀ। ਸਾਰਿਆਂ ਸਿੱਖਾਂ ਇਕ ਆਵਾਜ਼ ਹੋ ਕੇ ਕਿਹਾ ਕਿ ਇਹ ਰਿਸ਼ਤਾ ਨਹੀਂ ਲੈਣਾ ਚਾਹੀਦਾ।

ਅਗਲੇ ਦਿਨ ਜਦ ਸ਼ਗਨ ਪੁਜਾ ਤਾਂ ਗੁਰੂ ਜੀ ਨੇ ਸ਼ਗਨ ਲੈਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਜਦ ਚੰਦੂ ਨੂੰ ਪ੍ਰੋਹਤਾਂ ਨੇ ਸ਼ਗਨ ਮੋੜਨ ਦੀ ਗੱਲ ਦੱਸੀ ਤਾਂ ਚੰਦੂ ਬੜਾ ਚਿੱਥਾ ਪੈ ਗਿਆ ਅਤੇ ਉਸ ਇਕ ਲੱਖ ਰੁਪਏ ਗੁਰੂ ਜੀ ਨੂੰ ਦੇਣ ਲਈ ਭੇਜੇ। ਪਰ ਗੁਰੂ ਜੀ ਨੇ ਰੁਪਏ ਲੈਣ ਤੋਂ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਜੇ ਉਹ ਸਾਰੀ ਦੁਨੀਆਂ ਦੀ ਦੌਲਤ ਵੀ ਦੇਣੀ ਚਾਹੇ, ਰਿਸ਼ਤਾ ਉਹ ਤਦ ਵੀ ਮੰਜ਼ੂਰ ਨਹੀਂ ਕਰਨਗੇ।

ਚੰਦੂ ਨੂੰ ਜਦ ਇਹ ਅਨੁਭਵ ਹੋਇਆ ਕਿ ਉਸਦੀ ਲੜਕੀ ਸਾਰੀ ਉਮਰ ਕੰਵਾਰੀ ਰਹੇਗੀ ਤਾਂ ਉਹ ਗੁਰੂ ਦੇ ਬਹੁਤ ਖ਼ਿਲਾਫ਼ ਹੋ ਗਿਆ ਅਤੇ ਜਹਾਂਗੀਰ ਨੂੰ ਗੁਰੂ ਜੀ ਦੇ ਵਿਰੁਧ ਭੜਕਾਉਂਦਾ ਰਹਿੰਦਾ।

ਪਰ ਜਹਾਂਗੀਰ ਤਾਂ ਬਾਦਸ਼ਾਹ ਬਣਨ ਤੋਂ ਪਹਿਲਾਂ ਹੀ ਗੁਰੂ ਜੀ ਦੇ ਖ਼ਿਲਾਫ਼ ਸੀ। ਉਹ ਤਾਂ ਅਕਬਰ ਦੇ ਜੀਉਂਦਿਆਂ ਹੀ ਗੁਰੂ ਨਾਨਕ ਦੇ ਪ੍ਰਚਾਰ ਨੂੰ ਰੋਕਣ ਦਾ ਮਨ ਬਣਾ ਚੁਕਾ ਸੀ। ਆਪਣੀ ਆਤਮ ਕਥਾ (ਤੁਜ਼ਿਕ) ਵਿਚ ਉਹ ਲਿਖਦਾ ਹੈ, "ਬਹੁਤ ਸਾਰੇ ਭੋਲੇ ਭਾਲੇ ਹਿੰਦੂਆਂ ਅਤੇ ਕਮੀਨੇ ਮੁਸਲਮਾਨਾਂ ਨੂੰ ਉਸ ਆਪਣੇ ਵਿਚਾਰ ਦੇ ਅਨੁਸਾਰ ਢਾਲ ਕੇ ਉਸ ਨੇ ਵਲੀ ਹੋਣ ਦੀ ਡੌਂਡੀ ਪਿਟਵਾਈ ਹੋਈ ਸੀ। ਤਿੰਨ ਚਾਰ ਪੀੜ੍ਹੀਆਂ ਤੋਂ ਇਹ ਦੁਕਾਨ ਚਲ ਰਹੀ ਸੀ। ਕਾਫ਼ੀ ਦੇਰ ਤੋਂ ਮੇਰਾ ਦਿਲ ਕਰਦਾ ਸੀ ਕਿ ਇਸ ਕੂੜ ਦੀ ਦੁਕਾਨ ਨੂੰ ਬੰਦ ਕਰ ਦੇਵਾਂ ਜਾਂ ਉਸ ਨੂੰ ਇਸਲਾਮ ਵਿਚ ਲੈ ਆਵਾਂ।"

ਇਸ ਤਰ੍ਹਾਂ ਜਹਾਂਗੀਰ ਚੰਦੂ ਵਾਲੀ ਘਟਨਾ ਵਾਪਰਨ ਤੋਂ ਪਹਿਲਾਂ ਹੀ ਗੁਰੂ ਅਰਜਨ ਦੇਵ ਨੂੰ ਸ਼ਹੀਦ ਕਰਨ ਬਾਰੇ ਮਨ ਬਣਾ ਚੁਕਾ ਸੀ। ਉਹ ਤਾਂ ਕੇਵਲ ਕੋਈ ਬਹਾਨਾ ਹੀ ਲੱਭਦਾ ਸੀ। ਬਹਾਨਾ

ਵੀ ਉਸ ਨੂੰ ਉਸਦੇ ਲੜਕੇ ਖ਼ੁਸਰੋ ਦੀ ਬਗ਼ਾਵਤ ਕਰਨ 'ਤੇ ਮਿਲ ਗਿਆ। ਖ਼ੁਸਰੋ ਗੁਰੂ ਅਰਜਨ ਦੇਵ ਨੂੰ ਆਪਣਾ ਮੁਰਸ਼ਦ ਮੰਨਦਾ ਸੀ। ਜਦ ਉਹ ਫੜੇ ਜਾਣ ਤੋਂ ਡਰਦਾ ਕਾਬਲ ਵੱਲ ਭੱਜਾ ਜਾ ਰਿਹਾ ਸੀ ਤਾਂ ਰਾਹ ਵਿਚ ਉਹ ਤਰਨਤਾਰਨ ਰੁਕਿਆ। ਉਹ ਗੁਰੂ ਅਰਜਨ ਦੇਵ ਨੂੰ ਮਿਲਿਆ ਅਤੇ ਲੰਗਰ ਵਿਚ ਪ੍ਰਸ਼ਾਦ ਵੀ ਛਕਿਆ।

ਇਸ ਤਰ੍ਹਾਂ ਬਾਗ਼ੀ ਖ਼ੁਸਰੋ ਦਾ ਗੁਰੂ ਜੀ ਨੂੰ ਮਿਲਣਾ, ਗੁਰੂ ਅਰਜਨ ਦੇਵ ਨੂੰ ਸ਼ਹੀਦ ਕਰਨ ਲਈ ਜਹਾਂਗੀਰ ਨੂੰ ਇਕ ਵਧੀਆ ਬਹਾਨਾ ਮਿਲ ਗਿਆ। ਲਾਹੌਰ ਦਾ ਹਾਕਮ ਮੁਰਤਜ਼ਾ ਖਾਂ ਤਾਂ ਪਹਿਲਾਂ ਹੀ ਗੁਰੂ ਜੀ ਦੇ ਖ਼ਿਲਾਫ਼ ਰਿਪੋਰਟਾਂ ਭੇਜ ਚੁਕਾ ਸੀ। ਉਸ ਨੇ ਜਹਾਂਗੀਰ ਨੂੰ ਇਹ ਵੀ ਲਿਖਿਆ ਸੀ ਕਿ ਗੁਰੂ ਜੀ ਨੇ ਖ਼ੁਸਰੋ ਨੂੰ ਅਸ਼ੀਰਵਾਦ ਦਿੱਤਾ ਸੀ ਅਤੇ ਉਸ ਦੇ ਮੱਥੇ ਤਿਲਕ ਲਾਇਆ ਸੀ। ਆਪਣੀ ਆਤਮ ਕਥਾ ਵਿਚ ਜਹਾਂਗੀਰ ਲਿਖਦਾ ਹੈ, "ਇਨ੍ਹਾਂ ਦਿਨਾਂ ਵਿਚ ਖ਼ੁਸਰੋ ਉਸ ਰਾਹ ਤੋਂ ਲੰਘਿਆ। ਇਸ ਪੁਰਸ਼ (ਗੁਰੂ ਅਰਜਨ ਦੇਵ ਜੀ) ਨੇ ਇਰਾਦਾ ਕੀਤਾ ਕਿ ਖ਼ੁਸਰੋ ਨੂੰ ਮਿਲੇ। ਖ਼ੁਸਰੋ ਦਾ ਉਸ ਥਾਂ 'ਤੇ ਉਤਾਰਾ



ਹੋਇਆ ਜਿਥੇ ਉਸ (ਗੁਰੂ ਅਰਜਨ ਦੇਵ) ਦਾ ਟਿਕਾਣਾ ਸੀ। ਉਸ ਆ ਕੇ ਉਸ ਨੂੰ ਵੇਖਿਆ ਤੇ ਮਿਲਿਆ। ਕਈ ਗੱਲਾਂ ਕੀਤੀਆਂ ਅਤੇ ਉਸ ਦੇ ਮੱਥੇ 'ਤੇ ਆਪਣੀ ਉਂਗਲੀ ਨਾਲ ਕੇਸਰ ਦਾ, ਜਿਸ ਨੂੰ ਹਿੰਦੂ ਤਿਲਕ ਆਖਦੇ ਹਨ ਤੇ ਸ਼ਗਨ ਸਮਝਦੇ ਹਨ, ਲਗਾਇਆ। ਜਦ ਇਹ ਖ਼ਬਰ ਮੇਰੇ ਕੰਨਾਂ ਤਕ ਪਹੁੰਚੀ, ਮੈਂ ਉਸਦੇ ਝੂਠ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਮੈਂ ਹੁਕਮ ਦਿੱਤਾ ਕਿ ਉਸ (ਗੁਰੂ ਅਰਜਨ ਦੇਵ) ਨੂੰ ਹਾਜ਼ਰ ਕੀਤਾ ਜਾਵੇ ਅਤੇ ਉਸ ਦੇ ਘਰ, ਘਾਟ, ਬੱਚੇ ਮੁਰਤਜ਼ਾ ਖਾਂ ਦੇ ਹਵਾਲੇ ਕਰ ਦਿੱਤੇ ਜਾਣ। ਉਸ ਦਾ ਮਾਲ ਅਸਬਾਬ ਜ਼ਬਤ ਕਰਕੇ ਹੁਕਮ ਦਿੱਤਾ ਕਿ ਉਸ ਨੂੰ ਤਸੀਹੇ ਦੇ ਕੇ ਕਤਲ ਕੀਤਾ ਜਾਵੇ।"

ਜਹਾਂਗੀਰ ਨੂੰ ਇਹ ਵੱਡਾ ਦੁੱਖ ਸੀ ਕਿ ਮੁਸਲਮਾਨ ਗੁਰੂ ਅਰਜਨ ਦੇਵ ਦੇ ਸੇਵਕ ਕਿਉਂ ਬਣ ਰਹੇ ਹਨ, ਇਸ ਲਈ ਗੁਰੂ ਨੂੰ ਕਤਲ ਕਰਨ ਲਈ ਉਹ ਤੁੱਲ ਗਿਆ ਸੀ। ਗੁਰੂ ਜੀ ਵੀ ਸਮੇਂ ਦੀ ਨਜ਼ਾਕਤ ਨੂੰ ਜਾਣਦੇ ਸਨ। ਜਹਾਂਗੀਰ ਦੇ ਵਿਚਾਰ ਵੀ ਉਨ੍ਹਾਂ ਤੱਕ ਪੁੱਜ ਰਹੇ ਸਨ। ਉਹ ਜਾਣਦੇ ਸਨ ਕਿ ਸ਼ਹੀਦੀ ਦਾ ਸਮਾਂ ਨੇੜੇ ਹੀ ਆ ਗਿਆ ਸੀ। ਇਸ ਲਈ ਉਨ੍ਹਾਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਅਤੇ ਹੋਰ ਨਾਮਵਰ ਸਿੱਖਾਂ ਨੂੰ ਬੁਲਾਇਆ ਅਤੇ 15 ਮਈ, 1606 ਈ: ਨੂੰ ਗੁਰਗੱਦੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੌਂਪ ਦਿੱਤੀ। ਉਨ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਨੂੰ ਉਪਦੇਸ਼ ਦਿੱਤਾ, "ਸਿੱਖੀ ਦਾ ਪ੍ਰਚਾਰ ਅਸੀਂ ਸ਼ਾਂਤਮਈ ਢੰਗ ਨਾਲ ਕੀਤਾ ਸੀ ਪਰ ਹੁਣ ਵਕਤ ਬਦਲ ਗਿਆ ਹੈ। ਹੁਣ ਚੰਗਿਆਈ ਅਤੇ ਬੁਰਿਆਈ ਦੀ ਜੰਗ ਹੋਵੇਗੀ। ਇਸ ਲਈ ਤੁਹਾਨੂੰ ਹੁਣ ਕਮਰ ਕੱਸੇ ਕਰ ਲੈਣੇ ਚਾਹੀਦੇ ਹਨ। ਆਪ ਸ਼ਸਤਰ ਪਹਿਨੋ ਅਤੇ ਸਿੱਖਾਂ ਨੂੰ ਸ਼ਸਤਰ ਧਾਰਨ ਦੀ ਆਗਿਆ ਕਰੋ।"

ਕੁਝ ਦਿਨਾਂ ਬਾਅਦ ਹੀ ਮੁਰਤਜ਼ਾ ਖਾਂ ਨੇ ਗੁਰੂ ਜੀ ਨੂੰ ਅੰਮ੍ਰਿਤਸਰ ਤੋਂ ਗ੍ਰਿਫ਼ਤਾਰ ਕਰ ਲਿਆ। ਗੁਰੂ ਜੀ ਨਾਲ ਪੰਜ ਸਿੱਖ ਆਪਣੇ ਆਪ ਹੀ ਨਾਲ ਚੱਲ ਪਏ।

ਲਾਹੌਰ ਪਹੁੰਚ ਕੇ ਗੁਰੂ ਜੀ ਨੂੰ ਜਹਾਂਗੀਰ ਦੇ ਦਰਬਾਰ ਵਿਚ ਪੇਸ਼ ਕੀਤਾ ਗਿਆ। ਜਹਾਂਗੀਰ ਨੇ ਕਈ ਸਵਾਲ ਕੀਤੇ ਜਿਨ੍ਹਾਂ ਦਾ ਗੁਰੂ ਜੀ ਨੇ ਢੁਕਵਾਂ ਉੱਤਰ ਦਿੱਤਾ। ਉਨ੍ਹਾਂ ਨੂੰ ਇਹ ਵੀ ਕਿਹਾ ਗਿਆ ਕਿ ਆਦਿ ਗ੍ਰੰਥ ਸਾਹਿਬ ਵਿਚ ਮੁਹੰਮਦ ਦੀ ਉਸਤਤ ਦੇ ਕੁਝ ਸ਼ਬਦ ਪਾਏ ਜਾਣ, ਪਰ ਗੁਰੂ ਜੀ ਨੇ ਸਾਫ਼ ਇਨਕਾਰ ਕਰ ਦਿੱਤਾ। ਫਿਰ ਉਨ੍ਹਾਂ ਨੂੰ ਮੁਸਲਮਾਨ ਬਣਨ ਵਾਸਤੇ ਕਿਹਾ ਗਿਆ। ਗੁਰੂ ਜੀ ਨੇ ਕਿਹਾ ਕਿ ਅਸੀਂ ਸਰੀਰ ਤਿਆਗ ਸਕਦੇ ਹਾਂ ਪਰ ਧਰਮ ਨਹੀਂ। ਜਦ ਗੁਰੂ ਜੀ ਨੇ ਕੋਈ ਸ਼ਰਤ ਵੀ ਪ੍ਰਵਾਨ ਨਾ ਕੀਤੀ ਤਾਂ ਜਹਾਂਗੀਰ ਨੇ ਤਸੀਹੇ ਦੇ ਕੇ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ।

ਪਹਿਲਾਂ ਹਾੜ ਮਹੀਨੇ ਦੀ ਤਪੀ ਰੇਤ ਵਿਚ ਬਿਠਾ ਕੇ ਤਸੀਹੇ ਦਿੱਤੇ ਗਏ। ਜਦ ਸਾਈਂ ਮੀਆਂ ਮੀਰ ਨੂੰ ਇਸ ਘਟਨਾ ਦਾ ਪਤਾ ਲੱਗਾ ਤਾਂ ਉਹ ਜਹਾਂਗੀਰ ਨੂੰ ਮਿਲਿਆ। ਪਰ ਜਹਾਂਗੀਰ ਨੇ ਉਸ ਦੀ ਗੱਲ ਨਾ ਮੰਨੀ। ਫਿਰ ਗੁਰੂ ਜੀ ਨੂੰ ਉਬਲਦੇ ਪਾਣੀ ਦੀ ਦੇਗ਼ ਵਿਚ ਬਿਠਾਇਆ ਗਿਆ। ਪਰ ਉਹ ਸ਼ਾਂਤ ਚਿੱਤ ਪ੍ਰਭੂ ਨਾਲ ਸੁਰਤ ਜੋੜੀ ਬੈਠੇ ਰਹੇ। ਫਿਰ ਤੱਤੇ ਤਵੇ ਉਤੇ ਬਿਠਾ ਕੇ ਗਰਮ ਰੇਤ ਝੁਲਸੇ ਹੋਏ ਸਰੀਰ 'ਤੇ ਪਾਈ ਗਈ। ਇਸ ਨਾਲ ਉਨ੍ਹਾਂ ਦਾ ਸਾਰਾ ਸਰੀਰ ਫਲੂਹਿਆਂ ਨਾਲ ਭਰ ਗਿਆ।

ਇਸ ਤਰ੍ਹਾਂ ਪੰਜ ਦਿਨ ਕਸ਼ਟ ਦਿੱਤੇ ਜਾਂਦੇ ਰਹੇ। ਛੇਵੇਂ ਦਿਨ ਅਰਥਾਤ 30 ਮਈ, 1606 ਈ: ਨੂੰ ਦਰਿਆ ਰਾਵੀ ਦੇ ਕੰਢੇ ਲੈ ਗਏ। ਓਥੇ ਉਨ੍ਹਾਂ ਨੂੰ ਬਧਿਆਂ ਹੀ ਰਾਵੀ ਵਿਚ ਸੁੱਟ ਦਿੱਤਾ ਗਿਆ। ਇਸ ਤਰ੍ਹਾਂ ਤਸੀਹੇ ਦੇ ਕੇ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ।

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

# ਜਨਮ ਤੇ ਵਿਦਿਆ

(ਗੁਰੂ) ਹਰਿਗੋਬਿੰਦ ਸਾਹਿਬ ਦਾ ਜਨਮ 9 ਜੂਨ 1595 ਈ: ਨੂੰ ਅੰਮ੍ਰਿਤਸਰ ਤੋਂ 4 ਮੀਲ ਦੂਰ ਪਿੰਡ ਵਡਾਲੀ ਵਿਖੇ ਹੋਇਆ। ਗੁਰੂ ਅਰਜਨ ਦੇਵ ਜੀ ਉਸ ਸਮੇਂ ਮਾਝੇ ਵਿਚ ਪ੍ਰਚਾਰ ਹਿੱਤ ਗਏ ਹੋਏ ਸਨ। ਜਦ ਆਪ ਨੂੰ ਪਤਾ ਲੱਗਾ ਤਾਂ ਆਪ ਨੇ ਹਦਾਇਤਾਂ ਭੇਜੀਆਂ ਕਿ ਬਾਲਕ ਦੀ ਪੂਰੀ ਰਖਵਾਲੀ ਕੀਤੀ ਜਾਵੇ। ਆਪ ਜੀ ਨੂੰ ਪਤਾ ਸੀ ਕਿ ਉਨ੍ਹਾਂ ਦਾ ਵੱਡਾ ਭਰਾ ਪ੍ਰਿਥੀ ਚੰਦ ਜ਼ਰੂਰ ਕੋਈ ਸਾਜ਼ਿਸ਼ ਰਚ ਕੇ ਬਾਲਕ ਨੂੰ ਮਾਰਨ ਦਾ ਯਤਨ ਕਰੇਗਾ। ਉਨ੍ਹਾਂ ਦਾ ਕਹਿਣਾ ਵੀ ਠੀਕ ਨਿਕਲਿਆ। ਪ੍ਰਿਥੀ ਚੰਦ ਨੇ ਬਾਲਕ ਨੂੰ ਖ਼ਤਮ ਕਰਨ ਲਈ ਕਈ ਸਾਜ਼ਿਸ਼ਾਂ ਰਚੀਆਂ ਪਰ ਬਾਲਕ ਦਾ ਵਾਲ ਵਿੰਗਾ ਨਾ ਕਰ ਸਕਿਆ।

ਕੁਝ ਸਮਾਂ ਵਡਾਲੀ ਠਹਿਰ ਕੇ ਗੁਰੂ ਜੀ ਫਿਰ ਆਪਣੇ ਪਰਿਵਾਰ ਨੂੰ ਅੰਮ੍ਰਿਤਸਰ ਲੈ ਗਏ। ਅੰਮ੍ਰਿਤਸਰ ਜਾ ਕੇ ਸ੍ਰੀ ਹਰਿਗੋਬਿੰਦ ਦੀ ਪੜ੍ਹਾਈ ਅਤੇ ਸਿਖਲਾਈ ਦਾ ਪੂਰਾ ਇੰਤਜ਼ਾਮ ਕੀਤਾ ਗਿਆ। ਬਾਬਾ ਬੁੱਢਾ ਜੀ ਨੂੰ ਅੰਮ੍ਰਿਤਸਰ ਬੁਲਾਇਆ ਗਿਆ ਅਤੇ ਉਨ੍ਹਾਂ ਦੀ ਨਿਗਰਾਨੀ ਹੇਠ (ਗੁਰੂ) ਹਰਿਗੋਬਿੰਦ ਸਾਹਿਬ ਨੂੰ ਅੱਖਰੀ ਵਿਦਿਆ, ਹਿਕਮਤ ਅਤੇ ਸ਼ਾਸਤਰ ਵਿਦਿਆ ਪੜ੍ਹਾਈ ਗਈ। ਇਸ ਵਿਦਿਆ ਦੇ ਨਾਲ ਨਾਲ ਭਾਈ ਜੇਠਾ ਜੀ ਜਿਹੜੇ ਯੁੱਧ-ਵਿਦਿਆ ਵਿਚ ਨਿਪੁੰਨ ਸਨ, ਨੇਜ਼ੇ ਬਾਜ਼ੀ, ਤੀਰ-ਅੰਦਾਜ਼ੀ, ਨਿਸ਼ਾਨੇ-ਬਾਜ਼ੀ, ਤਲਵਾਰ ਅਤੇ ਬੰਦੂਕ ਚਲਾਉਣ ਦੀ ਸਿੱਖਿਆ ਦਿੱਤੀ। ਭਾਈ ਗੰਗਾ ਸਹਿਗਲ ਨੇ ਘੋੜ-ਸਵਾਰੀ ਵਿਚ ਪਰਪੱਕ ਬਣਾਇਆ। (ਗੁਰੂ) ਹਰਿਗੋਬਿੰਦ ਸਾਹਿਬ ਦਾ ਸਰੀਰ ਬਹੁਤ ਨਿਰੋਆ ਸੀ ਅਤੇ ਆਪ ਛੋਟੀ ਉਮਰ ਵਿਚ ਹੀ ਪਹਿਲਵਾਨੀ ਵੀ ਕਰਿਆ ਕਰਦੇ ਸਨ। ਆਪਣੀ ਉਮਰ ਤੋਂ ਵੱਡੇ ਪਹਿਲਵਾਨਾਂ ਨੂੰ ਵੀ ਉਹ ਢਾਹ ਲੈਂਦੇ ਸਨ।

ਬਾਬਾ ਪ੍ਰਿਥੀ ਚੰਦ ਨੇ ਕਿਉਂਕਿ ਬਾਲਕ (ਗੁਰੂ) ਹਰਿਗੋਬਿੰਦ ਨੂੰ ਮਾਰਨ ਦੀਆਂ ਕਈ ਚਾਲਾਂ ਚਲੀਆਂ ਸਨ, ਇਸ ਕਰਕੇ ਅੰਮ੍ਰਿਤਸਰ ਦੇ ਲੋਕ ਉਸ ਦੇ ਵਿਰੁੱਧ ਹੋ ਗਏ ਅਤੇ ਉਸਦਾ ਜੀਉਣਾ ਮੁਹਾਲ ਕਰ ਦਿੱਤਾ। ਦੁੱਖੀ ਹੋ ਕੇ ਉਹ ਅੰਮ੍ਰਿਤਸਰ ਛੱਡ ਕੇ ਆਪਣੇ ਸਹੁਰੇ ਪਿੰਡ ਹੇਹਰ ਚਲਾ ਗਿਆ। ਓਥੇ ਜਾ ਕੇ ਉਸ ਆਪਣਾ ਵਖਰਾ ਹਰਿਮੰਦਰ ਬਣਾਇਆ, ਪਰ ਲੋਕਾਂ ਉਸ ਨੂੰ ਮੂੰਹ ਨਾ ਲਾਇਆ।

ਸ਼ਸਤਰ ਵਿਦਿਆ ਦੇ ਨਾਲ ਨਾਲ (ਗੁਰੂ) ਹਰਿਗੋਬਿੰਦ ਸਾਹਿਬ ਗੁਰਬਾਣੀ ਦਾ ਡੂੰਘਾ ਅਧਿਐਨ ਕਰ ਰਹੇ ਸਨ। ਛੋਟੀ ਉਮਰ ਵਿਚ ਹੀ ਉਨ੍ਹਾਂ ਨੇ ਕਾਫ਼ੀ ਬਾਣੀ ਜ਼ਬਾਨੀ ਯਾਦ ਕਰ ਲਈ ਸੀ। ਇਹੋ ਕਾਰਨ ਸੀ ਕਿ ਗੁਰੂ ਬਣਨ ਦੇ ਬਾਅਦ ਜਦ ਉਹ ਕਥਾ ਕਰਿਆ ਕਰਦੇ ਸਨ ਤਾਂ ਗੁਰਬਾਣੀ ਦੇ ਅਨੇਕਾਂ ਹਵਾਲੇ ਦਿਆ ਕਰਦੇ ਸਨ। ਛੋਟੀ ਉਮਰ ਵਿਚ ਹੀ ਆਪ ਦੀ ਸ਼ਖ਼ਸੀਅਤ ਬੜੀ ਆਕਰਸ਼ਕ ਸੀ। ਆਪ ਦਾ ਜੁੱਸਾ ਬੜਾ ਭਰਵਾਂ ਅਤੇ ਨੁਹਾਰ ਤਿੱਖੀ ਸੀ।

ਭਾਈ ਸੰਤੋਖ ਸਿੰਘ ਦੇ ਸ਼ਬਦਾਂ ਵਿਚ, "(ਗੁਰੂ) ਹਰਿਗੋਬਿੰਦ ਦੇ ਪੈਰ ਕੰਵਲ ਵਰਗੇ ਲਾਲ ਸ਼ੈਲ ਸ਼ਬੀਲੇ ਸਨ, ਉਨ੍ਹਾਂ ਦੇ ਹੱਥਾਂ ਪੈਰਾਂ ਦੇ ਨਹੁੰ ਹੀਰਿਆਂ ਦੀ ਲੜੀ ਵਾਂਗ ਆਨੰਦ ਦੇਣ ਵਾਲੇ ਸਨ। ਉਨ੍ਹਾਂ ਦੀਆਂ ਲੱਤਾਂ ਸੁਪਾਰੀ ਦੇ ਬੂਟੇ ਵਾਂਗ ਸੁਹਣੀਆਂ ਸਨ ਅਤੇ ਗਿਟਿਆਂ ਅਤੇ ਗੋਡਿਆਂ ਦੀਆਂ ਗੰਡਾਂ ਪੀਡੀਆਂ ਅਤੇ ਵੱਡੀਆਂ ਸਨ। ਉਨ੍ਹਾਂ ਦੀ ਛਾਤੀ ਚੌੜੀ ਅਤੇ ਮੋਢੇ ਉੱਚੇ ਸਨ। ਉਨ੍ਹਾਂ ਦੇ ਬਾਜੂ ਕਰੜੇ,

ਬਲਵਾਨ ਅਤੇ ਹਾਥੀ ਦੀ ਸੁੰਡ ਵਾਂਗ ਲਚਕੀਲੇ ਸਨ। ਉਨ੍ਹਾਂ ਦੇ ਦੋਵੇਂ ਹੱਥ ਕੰਵਲ ਵਰਗੇ ਅਤੇ ਉਂਗਲੀਆਂ ਪੰਖੜੀਆਂ ਵਰਗੀਆਂ ਸਨ। ਉਨ੍ਹਾਂ ਦਾ ਮੁਖੜਾ ਚੰਦਰਮਾ ਜੈਸਾ ਸੀ। ਉਨ੍ਹਾਂ ਦੇ ਦੰਦ ਚਿੱਟੇ ਅਤੇ ਸੁਰਖ ਸੁਹਣੇ ਬੁਲ੍ਹ ਸਨ। ਉਨ੍ਹਾਂ ਦੇ ਨੈਣ ਕੰਵਲ ਦੀਆਂ ਪੰਖੜੀਆਂ ਵਾਂਗ ਤਿਖੇ ਸਨ ਜਿਹੜੇ ਕਿ ਇਕ ਨਜ਼ਰ ਨਾਲ ਹੀ ਸੰਗਤਾਂ ਨੂੰ ਨਿਹਾਲ ਕਰ ਦਿੰਦੇ ਸਨ। ਉਨ੍ਹਾਂ ਦੀ ਠੋਡੀ ਤੇ ਦੋਵੇਂ ਗੱਲ੍ਹਾਂ ਕੋਮਲ, ਨਰਮ ਅਤੇ ਗੋਲ ਸਨ। ਜਿਨ੍ਹਾਂ ਉਤੇ ਲਮਕ ਰਹੇ ਕੁੰਡਲ ਸ਼ੋਭਾ ਵਰਸਾਉਂਦੇ ਸਨ।"

ਉਨ੍ਹਾਂ ਦੀ ਅਜਿਹੀ ਸੁੰਦਰਤਾ ਵੇਖ ਕੇ ਦਸ ਸਾਲ ਦੀ ਉਮਰ ਵਿਚ ਹੀ ਅਨੇਕਾਂ ਰਿਸ਼ਤੇ ਆਉਣ ਲੱਗ ਪਏ। ਚੰਦੂ, ਜਿਹੜਾ ਦਿੱਲੀ ਵਿਖੇ ਬਾਦਸ਼ਾਹ ਦਾ ਦੀਵਾਨ ਲੱਗਾ ਹੋਇਆ ਸੀ, ਉਸ ਆਪਣੇ ਪ੍ਰੋਹਤਾਂ ਨੂੰ ਆਪਣੀ ਲੜਕੀ ਲਈ ਵਰ ਲੱਭਣ ਵਾਸਤੇ ਭੇਜਿਆ। ਗੁਰੂ ਅਰਜਨ ਦੇਵ ਜੀ ਦੀ ਸ਼ੋਭਾ ਸੁਣ ਕੇ ਗੁਰੂ ਸਾਹਿਬ ਦੇ ਦਰਬਾਰ ਵਿਚ ਪਹੁੰਚੇ। (ਗੁਰੂ) ਹਰਿਗੋਬਿੰਦ ਸਾਹਿਬ ਦੀ ਨੁਹਾਰ ਵੇਖ ਕੇ ਉਹ ਕੀਲੇ ਗਏ। ਚੰਦੂ ਦੀ ਲੜਕੀ ਦਾ ਰਿਸ਼ਤਾ ਉਹ (ਗੁਰੂ) ਹਰਿਗੋਬਿੰਦ ਨਾਲ ਪੱਕਾ ਕਰ ਗਏ। ਪਰ ਚੰਦੂ ਜਦ ਸ਼ਗਨ ਤੋਰਨ ਲੱਗਾ ਤਾਂ ਉਸ ਕਿਹਾ, "ਪ੍ਰੋਹਤ ਜੀ ਤੁਸੀਂ ਚੰਗਾ ਨਹੀਂ ਕੀਤਾ, ਚੁਬਾਰੇ ਦੀ ਇੱਟ ਮੋਰੀ ਨੂੰ ਲਾ ਦਿੱਤੀ ਹੈ।" ਪਰ ਜਦ ਸਿੱਖਾਂ ਨੇ ਇਹ ਸੁਣਿਆ ਤਾਂ ਉਨ੍ਹਾਂ ਗੁਰੂ ਜੀ ਨੂੰ ਸਭ ਕੁਝ ਦੱਸ ਕੇ ਸ਼ਗਨ ਵਾਪਿਸ ਮੁੜਵਾ ਦਿੱਤਾ। ਬਾਅਦ ਵਿਚ ਚੰਦੂ ਨੇ ਬਹੁਤ ਯਤਨ ਕੀਤੇ ਪਰ ਗੁਰੂ ਜੀ ਨੇ ਹਾਮੀ ਨਾ ਭਰੀ। ਇਸ ਤਰ੍ਹਾਂ ਚੰਦੂ ਗੁਰੂ ਘਰ ਨਾਲ ਵੈਰ ਸਹੇੜ ਬੈਠਾ।



# ਮੀਰੀ ਪੀਰੀ ਦੀਆਂ ਦੋ ਤਲਵਾਰਾਂ ਬੱਧੀਆਂ

ਜਹਾਂਗੀਰ ਦੇ ਲੜਕੇ ਖੁਸਰੋ ਨੇ ਬਗ਼ਾਵਤ ਕਰ ਦਿੱਤੀ ਸੀ। ਕਾਬਲ ਵੱਲ ਭੱਜਾ ਜਾਂਦਾ ਜਦ ਉਹ ਤਰਨਤਾਰਨ ਗੁਰੂ ਅਰਜਨ ਦੇਵ ਜੀ ਨੂੰ ਮਿਲਿਆ ਤਾਂ ਇਸ ਬਾਰੇ ਰਿਪੋਰਟ ਜਹਾਂਗੀਰ ਨੂੰ ਪਹੁੰਚ ਗਈ। ਜਹਾਂਗੀਰ ਗੁਰੂ ਘਰ ਦੇ ਪਹਿਲਾਂ ਹੀ ਖ਼ਿਲਾਫ਼ ਸੀ। ਇਸ ਕਰਕੇ ਉਸ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਬੁਲਾ ਲਿਆ। 22 ਮਈ 1606 ਈਸਵੀ ਨੂੰ ਅੰਮ੍ਰਿਤਸਰ ਤੋਂ ਲਾਹੌਰ ਚਲਣ ਤੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਗੁਰਗੱਦੀ ਦੀ ਜ਼ਿਮੇਂਵਾਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਸੌਂਪ ਗਏ। ਜਾਣ ਲੱਗਿਆਂ ਉਨ੍ਹਾਂ ਕਿਹਾ, "ਸ਼ਸਤਰ ਸਜਾਓ ਅਤੇ ਆਪਣੇ ਸਿੱਖਾਂ ਨੂੰ ਸ਼ਸਤਰਧਾਰੀ ਬਣਾਓ। ਇਨ੍ਹਾਂ ਜ਼ਾਲਮ ਹਾਕਮਾਂ ਦਾ ਹੁਣ ਫ਼ਕੀਰ ਬਣ ਕੇ ਟਾਕਰਾ ਨਹੀਂ ਹੋ ਸਕਦਾ।"

ਉਸ ਸਮੇਂ ਗੁਰੂ ਜੀ ਦੀ ਉਮਰ ਕੇਵਲ ਗਿਆਰਾਂ ਸਾਲ ਦੀ ਸੀ। ਬੇਸ਼ਕ ਉਹ ਉਮਰ ਵਿਚ ਛੋਟੇ ਸਨ ਪਰ ਅਕਲ, ਹਿੰਮਤ, ਉਦਾਰਤਾ, ਭਗਤੀ ਅਤੇ ਸ਼ਕਤੀ ਵਿਚ ਬਹੁਤ ਵੱਡੇ ਸਨ। ਗੁਰਗੱਦੀ ਸਮੇਂ ਜਦ ਬਾਬਾ ਬੁੱਢਾ ਜੀ ਨੇ ਇਕ ਤਲਵਾਰ ਪਹਿਨਾਈ ਤਾਂ ਗ਼ਲਤ ਪਾਸੇ ਪੈ ਗਈ। ਜਦ ਬਾਬਾ ਬੁੱਢਾ ਜੀ ਉਸ ਨੂੰ ਉਤਾਰਨ ਲੱਗੇ ਤਾਂ ਗੁਰੂ ਜੀ ਕਿਹਾ ਦੂਸਰੀ ਤਲਵਾਰ ਲਿਆਓ! ਦੂਸਰੀ ਤਲਵਾਰ ਉਨ੍ਹਾਂ ਦੂਸਰੇ ਪਾਸੇ ਪਾ ਲਈ। ਉਨ੍ਹਾਂ ਕਿਹਾ ਕਿ ਉਹ ਹੁਣ ਦੋ ਤਲਵਾਰਾਂ ਹੀ ਪਹਿਨਿਆਂ ਕਰਨਗੇ। ਇਕ ਤਲਵਾਰ ਮੀਰੀ ਦੀ ਹੈ ਅਤੇ ਇਕ ਪੀਰੀ ਦੀ।

ਉਨ੍ਹਾਂ ਦਸਤਾਰ ਵੀ ਰਾਜਿਆਂ ਮਹਾਰਾਜਿਆਂ ਵਾਂਗ ਸਜਾਈ ਤੇ ਕਲਗੀ ਲਾਈ। ਗੁਰੂ ਜੀ ਦਾ ਤੇਜ ਉਸ ਸਮੇਂ ਸੂਰਜ ਵਾਂਗ ਚਮਕਦਾ ਸੀ। ਗੁਰਗੱਦੀ ਉਤੇ ਬੈਠਣ ਤੋਂ ਬਾਅਦ ਗੁਰੂ ਜੀ ਨੇ ਫ਼ਰਮਾਇਆ, "ਅਜ ਤੋਂ ਬਾਅਦ ਮੇਰੇ ਪਾਸ ਭੇਟਾ ਚੰਗਾ ਸ਼ਸਤਰ ਅਤੇ ਚੰਗਾ ਘੋੜਾ ਹੋਵੇਗਾ। ਸਾਰੇ ਸਿੱਖ ਸ਼ਸਤਰਧਾਰੀ ਬਣੋ। ਕਸਰਤਾਂ ਕਰੋ, ਗੱਤਕੇ ਖੇਡੋ ਅਤੇ ਜੰਗਲਾਂ ਵਿਚ ਜਾਓ, ਸ਼ਿਕਾਰ ਖੇਡੋ। ਮੈਨੂੰ ਅਜ ਸਭ ਤੋਂ ਵੱਧ ਸਿੱਖ ਸੂਰਮਿਆਂ ਦੀ ਲੋੜ ਹੈ। ਜਿਹੜਾ ਵੀ ਸਾਡਾ ਸਿੱਖ ਬਣਨਾ ਲੋਚਦਾ ਹੈ, ਸਾਡੀ ਫ਼ੌਜ ਵਿਚ ਭਰਤੀ ਹੋ ਜਾਵੇ, ਇਥੇ ਉਸ ਨੂੰ ਹਰ ਪ੍ਰਕਾਰ ਦੇ ਹਥਿਆਰ ਚਲਾਉਣ ਦੀ ਸਿੱਖਿਆ ਦਿੱਤੀ ਜਾਵੇਗੀ।"

ਗੁਰੂ ਜੀ ਦਾ ਇਹ ਫ਼ੁਰਮਾਨ ਮੰਨ ਕੇ ਸਿੱਖ ਸ਼ਸਤਰ ਅਤੇ ਘੋੜੇ ਗੁਰੂ ਜੀ ਨੂੰ ਅਰਪਨ ਕਰਨ ਲੱਗੇ। ਸੈਂਕੜੇ ਸਿੱਖ ਸੂਰਮੇ ਗੁਰੂ ਦੀ ਫ਼ੌਜ ਵਿਚ ਭਰਤੀ ਹੋਣ ਆਉਣ ਲੱਗੇ। ਗੁਰੂ ਜੀ ਨੇ ਉਨ੍ਹਾਂ ਨੂੰ ਸਪੱਸ਼ਟ ਕਰ ਦਿੱਤਾ ਕਿ ਉਨ੍ਹਾਂ ਨੂੰ ਲੰਗਰ ਵਿਚੋਂ ਦੋਵੇਂ ਵੇਲੇ ਪ੍ਰਸ਼ਾਦਾ ਮਿਲੇਗਾ ਅਤੇ ਛੇ ਮਹੀਨੇ ਬਾਅਦ ਪਹਿਨਣ ਵਾਸਤੇ ਨਵੇਂ ਵਸਤਰ ਮਿਲਣਗੇ। ਸਿੱਖਾਂ ਨੂੰ ਹੋਰ ਕੀ ਚਾਹੀਦਾ ਸੀ। ਉਹ ਦੋਵੇਂ ਵੇਲੇ ਕੀਰਤਨ ਸੁਣਦੇ ਸਨ, ਦਿਨ ਦੇ ਸਮੇਂ ਸ਼ਸਤਰ ਚਲਾਉਣ ਦੀ ਮਸ਼ਕ ਕਰਦੇ ਸਨ, ਕਸਰਤਾਂ ਕਰਦੇ ਸਨ ਅਤੇ ਅੱਗੇ ਨਾਲੋਂ ਵੀ ਨਵੇਂ ਨਰੋਏ ਹੋ ਰਹੇ ਸਨ। ਉਨ੍ਹਾਂ ਨੂੰ ਕਿਸੇ ਦਾ ਭੈਅ ਜਾਂ ਡਰ ਨਹੀਂ ਸੀ। ਉਨ੍ਹਾਂ ਦਾ ਗੁਰੂ ਉਨ੍ਹਾਂ ਦੇ ਨਾਲ ਸੀ। ਗੁਰੂ ਦੇ ਨਾਲ ਉਹ ਸ਼ਿਕਾਰ ਖੇਡਣ ਵੀ ਜਾਂਦੇ।

ਗੁਰੂ ਜੀ ਨੇ ਬਵੰਜਾ ਸਿਰਕੱਢ ਜਵਾਨ ਆਪਣੇ ਬਾਡੀਗਾਰਡ ਦੇ ਤੌਰ 'ਤੇ ਰੱਖ ਲਏ।

ਜਦ ਕੁਝ ਪਠਾਨਾਂ ਨੂੰ ਮੁਗ਼ਲ ਫ਼ੌਜ ਵਿਚੋਂ ਕੱਢ ਦਿੱਤਾ ਗਿਆ ਤਾਂ ਉਹ ਗੁਰੂ ਪਾਸ ਆਏ। ਗੁਰੂ ਜੀ

ਨੇ ਉਨ੍ਹਾਂ ਸਭ ਨੂੰ ਆਪਣੇ ਪਾਸ ਨੌਕਰ ਰੱਖ ਲਿਆ।

ਆਪਣੇ ਫ਼ੈਸਲੇ ਆਪ ਕਰਨ ਲਈ ਉਨ੍ਹਾਂ ਹਰਿਮੰਦਰ ਸਾਹਿਬ ਦੇ ਸਾਹਮਣੇ ਅਕਾਲ ਤਖ਼ਤ ਦੀ ਉਸਾਰੀ ਕੀਤੀ। ਪਹਿਲਾ ਜੱਥੇਦਾਰ ਪ੍ਰਬੰਧਕ ਭਾਈ ਗੁਰਦਾਸ ਜੀ ਨੂੰ ਥਾਪਿਆ। ਗੁਰੂ ਜੀ ਨੇ ਕਿਹਾ, "ਇਹ ਕੋਈ ਸਾਧਾਰਣ ਤਖ਼ਤ ਨਹੀਂ ਹੋਵੇਗਾ। ਏਥੇ ਬੈਠ ਕੇ ਕੋਈ ਕਿਸੇ ਦੀ ਤਰਫ਼ਦਾਰੀ ਨਹੀਂ ਕਰੇਗਾ। ਮੁਕੰਮਲ ਨਿਆਂ ਦਿੱਤਾ ਜਾਵੇਗਾ। ਇਸ ਤਖ਼ਤ 'ਤੇ ਬੈਠ ਕੇ ਸਮੁੱਚਾ ਪ੍ਰਬੰਧ ਕੀਤਾ ਜਾਵੇਗਾ।"

ਜਦ ਗੁਰੂ ਸਾਹਿਬ ਆਪ ਤਖ਼ਤ 'ਤੇ ਬੈਠੇ ਤਾਂ ਉਨ੍ਹਾਂ ਕੇਸਰੀ ਬਾਣਾ ਪਾਇਆ ਅਤੇ ਸੁੰਦਰ ਦਸਤਾਰ ਤੇ ਕਲਗੀ ਸਜਾਈ। ਉਨ੍ਹਾਂ ਇਹ ਵੀ ਹੁਕਮ ਕੀਤਾ ਕਿ ਅੱਗੇ ਤੋਂ ਸੋਦਰ ਦੀ ਚੌਕੀ ਪਿੱਛੋਂ ਸੂਰਬੀਰਾਂ ਯੋਧਿਆਂ ਦੀਆਂ ਵਾਰਾਂ ਗਾਈਆਂ ਜਾਣਗੀਆਂ ਤਾਂਕਿ ਸਿੱਖਾਂ ਵਿਚੋਂ ਕਾਇਰਤਾ ਕੱਢ ਕੇ ਦਲੇਰੀ ਭਰੀ ਜਾ ਸਕੇ।

ਸਿੱਖਾਂ ਵਿਚ ਜੋ ਵੀ ਲੜਾਈ ਝਗੜੇ ਹੁੰਦੇ ਸਨ, ਉਨ੍ਹਾਂ ਦੇ ਫ਼ੈਸਲੇ ਅਕਾਲ ਤਖ਼ਤ 'ਤੇ ਬੈਠ ਕੇ ਹੁੰਦੇ ਸਨ। ਗੁਰੂ ਸਾਹਿਬ ਦੋਹਾਂ ਧਿਰਾਂ ਨੂੰ ਸੁਣ ਕੇ ਝੱਟ ਫ਼ੈਸਲਾ ਕਰ ਦਿੰਦੇ ਅਤੇ ਉਨ੍ਹਾਂ ਦੇ ਕੀਤੇ ਫ਼ੈਸਲੇ ਨੂੰ ਦੋਹਾਂ ਧਿਰਾਂ ਨੂੰ ਹਰ ਹਾਲਤ ਵਿਚ ਮੰਨਣਾ ਹੀ ਪੈਂਦਾ ਸੀ।

ਜਦ ਫ਼ੌਜ ਦੀ ਗਿਣਤੀ ਬਹੁਤ ਵੱਧ ਗਈ ਤਾਂ ਗੁਰੂ ਜੀ ਨੇ ਅੰਮ੍ਰਿਤਸਰ ਸ਼ਹਿਰ ਦੀ ਰਾਖੀ ਲਈ ਇਕ ਕਿਲ੍ਹਾ ਬਣਾਉਣ ਦੀ ਵਿਉਂਤ ਬਣਾਈ। ਸ਼ਹਿਰ ਦੇ ਪੱਛਮ ਵਾਲੇ ਪਾਸੇ ਲੋਹਗੜ੍ਹ ਕਿਲ੍ਹੇ ਦੀ ਉਸਾਰੀ ਆਰੰਭ ਕਰ ਦਿੱਤੀ।



# ਬੰਦੀ-ਛੋੜ

ਜਦ ਲਾਹੌਰ ਦੇ ਨਵਾਬ ਮੁਰਤਜਾ ਖਾਂ ਨੇ ਇਹ ਵੇਖਿਆ ਕਿ ਗੁਰੂ ਜੀ ਕਿਲ੍ਹਾ ਵੀ ਬਣਾ ਲਿਆ ਹੈ ਅਤੇ ਫ਼ੌਜਾਂ ਵਿਚ ਬਹੁਤ ਵਾਧਾ ਹੋ ਗਿਆ ਹੈ ਤਾਂ ਉਸ ਜਹਾਂਗੀਰ ਨੂੰ ਖ਼ਬਰਦਾਰ ਕੀਤਾ ਕਿ ਗੁਰੂ ਹਰਿਗੋਬਿੰਦ ਆਪਣੇ ਪਿਤਾ ਦੀ ਸ਼ਹਾਦਤ ਦਾ ਬਦਲਾ ਲੈਣ ਲਈ ਫ਼ੌਜੀ ਤਾਕਤ ਵਧਾ ਰਿਹਾ ਹੈ। ਜਹਾਂਗੀਰ ਵੀ ਡਰ ਗਿਆ ਕਿ ਸਿੱਖ ਕਿਤੇ ਪੰਜਾਬ ਉਤੇ ਕਬਜ਼ਾ ਹੀ ਨਾ ਕਰ ਲੈਣ। ਇਸ ਲਈ ਉਸ ਵਜ਼ੀਰ ਖਾਂ ਅਤੇ ਗੁੰਚਾ ਬੇਗ ਨੂੰ ਗੁਰੂ ਜੀ ਨੂੰ ਲਿਆਉਣ ਵਾਸਤੇ ਅੰਮ੍ਰਿਤਸਰ ਭੇਜਿਆ।

ਵਜ਼ੀਰ ਖਾਂ ਨੇ ਗੁਰੂ ਜੀ ਨੂੰ ਦੱਸਿਆ ਕਿ ਜਹਾਂਗੀਰ ਕੇਵਲ ਆਪ ਨੂੰ ਮਿਲਣਾ ਚਾਹੁੰਦਾ ਹੈ। ਗੁਰੂ ਜੀ ਉਨ੍ਹਾਂ ਨਾਲ ਚਲਣਾ ਮੰਨ ਗਏ। ਜਦ ਜਹਾਂਗੀਰ ਦੇ ਪੇਸ਼ ਹੋਏ ਤਾਂ ਜਹਾਂਗੀਰ ਨੇ ਕਿਹਾ, "ਮੈਂ ਬਿਮਾਰ ਰਹਿੰਦਾ ਹਾਂ, ਤੁਸੀਂ ਇਲਾਹੀ ਫ਼ਕੀਰ ਹੋ ਇਸ ਲਈ ਇਕ ਮਹੀਨਾ ਗਵਾਲੀਅਰ ਵਿਖੇ ਰਹਿ ਕੇ ਮੇਰੀ ਸਿਹਤਯਾਬੀ ਲਈ ਇਬਾਦਤ ਕਰੋ।"

ਗੁਰੂ ਜੀ ਸਮਝਦੇ ਸਨ ਕਿ ਉਹ ਸਭ ਇਕ ਚਾਲ ਸੀ। ਉਨ੍ਹਾਂ ਨੂੰ ਗਵਾਲੀਅਰ ਜੇਲ੍ਹ ਵਿਚ ਭੇਜ ਦਿੱਤਾ। ਉਥੇ ਪਹਿਲਾਂ ਹੀ ਕਈ ਰਾਜੇ ਕੈਦ ਕੀਤੇ ਹੋਏ ਸਨ। ਗੁਰੂ ਜੀ ਨੇ ਕੈਦਖਾਨੇ ਵਿਚ ਜਾ ਕੇ ਵੀ ਜੰਗਲ ਵਿਚ ਮੰਗਲ ਲਾ ਦਿੱਤਾ। ਉਹ ਦੋਵੇਂ ਵੇਲੇ ਕੀਰਤਨ ਕਰਦੇ ਅਤੇ ਬਾਣੀ ਪੜ੍ਹਦੇ, ਫਿਰ ਰਾਜਿਆਂ ਨੂੰ ਚੜ੍ਹਦੀ ਕਲਾ ਵਿਚ ਰਹਿਣ ਦਾ ਉਪਦੇਸ਼ ਦਿੰਦੇ। ਜੇਲ੍ਹ ਦਾ ਦਰੋਗਾ ਹਰਦਾਸ ਵੀ ਉਨ੍ਹਾਂ ਦਾ ਉਪਾਸ਼ਕ ਬਣ ਗਿਆ। ਇਕ ਵਾਰ ਚੰਦੂ ਨੇ ਗੁਰੂ ਜੀ ਨੂੰ ਮਾਰਨ ਵਾਸਤੇ ਇਕ ਜ਼ਹਿਰੀਲੀ ਪੌਸ਼ਾਕ ਭੇਜੀ। ਦਰੋਗੇ ਨੇ ਉਹ ਗੁਰੂ ਜੀ ਨੂੰ ਨਾ ਦਿੱਤੀ, ਪਰ ਚੰਦੂ ਦੀ ਚਾਲ ਬਾਰੇ ਗੁਰੂ ਜੀ ਨੂੰ ਦੱਸ ਦਿੱਤਾ ਅਤੇ ਅੱਗੇ ਤੋਂ ਚੌਕਸ ਰਹਿਣ ਲਈ ਕਹਿ ਦਿੱਤਾ।

ਜਦ ਕਾਫ਼ੀ ਸਮੇਂ ਤਕ ਗੁਰੂ ਜੀ ਵਾਪਿਸ ਨਾ ਆਏ ਤਾਂ ਗੁਰੂ ਪਰਿਵਾਰ ਅਤੇ ਸਿੱਖ ਸੰਗਤਾਂ ਬਹੁਤ ਉਦਾਸ ਹੋ ਗਈਆਂ। ਗੁਰੂ ਨੂੰ ਮਿਲਨ ਦੀ ਤਾਂਘ ਏਨੀ ਵੱਧ ਗਈ ਕਿ ਸਿੱਖ ਗਵਾਲੀਅਰ ਪੁੱਜਦੇ ਅਤੇ ਕਿਲ੍ਹੇ ਦੀਆਂ ਕੰਧਾਂ ਨੂੰ ਮੱਥਾ ਟੇਕ ਕੇ ਕਿਲ੍ਹੇ ਦੀਆਂ ਪਰਕਰਮਾਂ ਕਰਕੇ ਵਾਪਿਸ ਆ ਜਾਂਦੇ।

ਲਾਹੌਰ ਵਾਲੇ ਸਾਈਂ ਮੀਆਂ ਮੀਰ ਗੁਰੂ ਘਰ ਦੇ ਬਹੁਤ ਸ਼ਰਧਾਲੂ ਸਨ। ਉਨ੍ਹਾਂ ਨੇ ਆਪਣੀਆਂ ਅੱਖਾਂ ਨਾਲ ਗੁਰੂ ਅਰਜਨ ਦੇਵ ਜੀ ਨੂੰ ਤਸੀਹੇ ਝੱਲ ਕੇ ਸ਼ਹੀਦ ਹੁੰਦੇ ਵੇਖਿਆ ਸੀ। ਜਦ ਉਨ੍ਹਾਂ ਨੂੰ ਗੁਰੂ ਹਰਿਗੋਬਿੰਦ ਦੇ ਕੈਦ ਹੋਣ ਬਾਰੇ ਪਤਾ ਲੱਗਾ ਤਾਂ ਉਹਨਾਂ ਪਾਸੋਂ ਰਿਹਾ ਨਾ ਗਿਆ ਤੇ ਉਹ ਦਿੱਲੀ ਪਹੁੰਚ ਗਏ। ਓਥੇ ਦਿੱਲੀ ਦੇ ਕਈ ਨਾਮਵਰ ਸੂਫ਼ੀ ਫ਼ਕੀਰਾਂ ਨੂੰ ਮਿਲੇ।

ਓਥੇ ਜਾ ਕੇ ਉਨ੍ਹਾਂ ਨੂੰ ਪਤਾ ਲੱਗਾ ਕਿ ਜਹਾਂਗੀਰ ਨੇ ਨੂਰ ਜਹਾਨ ਨਾਲ ਵਿਆਹ ਕਰਵਾ ਲਿਆ ਸੀ। ਨੂਰ ਜਹਾਨ ਲਾਹੌਰ ਦੀ ਰਹਿਣ ਵਾਲੀ ਸੀ ਅਤੇ ਸਾਈਂ ਮੀਆਂ ਮੀਰ ਦੀ ਉਪਾਸ਼ਕ ਸੀ। ਸਾਈਂ ਮੀਆਂ ਮੀਰ ਨੂਰ ਜਹਾਨ ਨੂੰ ਜਾ ਮਿਲੇ। ਉਨ੍ਹਾਂ ਦਿਨਾਂ ਵਿਚ ਜਹਾਂਗੀਰ ਬਹੁਤ ਬਿਮਾਰ ਸੀ ਅਤੇ ਵੱਡੇ ਵੱਡੇ ਹਕੀਮਾਂ ਦੇ ਇਲਾਜ ਨਾਲ ਵੀ ਠੀਕ ਨਹੀਂ ਹੋ ਰਹੇ ਸਨ। ਬਾਦਸ਼ਾਹ ਜਹਾਂਗੀਰ ਵੀ ਮੀਆਂ ਮੀਰ ਨੂੰ ਮਿਲ ਕੇ ਖ਼ੁਸ਼ ਹੋਇਆ ਅਤੇ ਉਨ੍ਹਾਂ ਨੂੰ ਕਹਿਣ ਲੱਗਾ, "ਤੁਸੀਂ ਅਲਾਹ ਦੇ ਵਲੀ ਹੋ, ਮੇਰੀ ਸਿਹਤ

ਵਾਸਤੇ ਦੁਆ ਕਰੋ।" ਸਾਈਂ ਮੀਆਂ ਮੀਰ ਨੇ ਕਿਹਾ, "ਤੁਸੀਂ ਇਕ ਇਲਾਹੀ ਜੋਤ ਨੂੰ ਤਸੀਹੇ ਦੇ ਕੇ ਮਰਵਾ ਦਿੱਤਾ ਹੈ ਅਤੇ ਉਸ ਦੇ ਰੱਬ ਰੂਪੀ ਪੁੱਤਰ ਨੂੰ ਕੈਦ ਵਿਚ ਪਾ ਕੇ ਰਖਿਆ ਹੈ। ਜਦ ਤਕ ਤੁਸੀਂ ਉਨ੍ਹਾਂ ਨੂੰ ਨਹੀਂ ਛੱਡਦੇ, ਸਿਹਤਯਾਬੀ ਦਾ ਖ਼ਿਆਲ ਛੱਡ ਦੇਵੋ।" ਜਹਾਂਗੀਰ ਦੇ ਵੀ ਮਨ ਵਿਚ ਗੱਲ ਬੈਠ ਗਈ। ਉਸ ਨੂੰ ਬਹੁਤ ਪਛਤਾਵਾ ਹੋਇਆ ਕਿ ਉਸ ਇਕ ਨਿਰਦੋਸ਼ ਫ਼ਕੀਰ ਨੂੰ ਕਤਲ ਕਰਵਾਇਆ ਅਤੇ ਉਸਦੇ ਪੁੱਤਰ ਨੂੰ ਕੈਦ ਵਿਚ ਪਾਇਆ ਹੈ।

ਉਸ ਨੇ ਓਸੇ ਵੇਲੇ ਇਹ ਸ਼ਾਹੀ ਫ਼ੁਰਮਾਨ ਜਾਰੀ ਕਰ ਦਿੱਤਾ ਕਿ ਗੁਰੂ ਹਰਿਗੋਬਿੰਦ ਸਾਹਿਬ ਨੂੰ ਰਿਹਾ ਕਰ ਦਿੱਤਾ ਜਾਵੇ। ਪਰ ਜਦ ਵਜ਼ੀਰ ਖਾਂ ਇਹ ਹੁਕਮ ਲੈ ਕੇ ਗਵਾਲੀਅਰ ਪੁੱਜਾ ਤਾਂ ਬਾਕੀ ਰਾਜੇ ਬਹੁਤ ਉਦਾਸ ਹੋ ਗਏ। ਉਨ੍ਹਾਂ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਵੀ ਰਿਹਾ ਕਰਵਾਇਆ ਜਾਵੇ। ਗੁਰੂ ਜੀ ਨੇ ਵਜ਼ੀਰ ਖਾਂ ਨੂੰ ਕਿਹਾ ਕਿ ਉਹ ਤਦ ਤਕ ਜੇਲ੍ਹ ਵਿਚੋਂ ਬਾਹਰ ਨਹੀਂ ਜਾਣਗੇ ਜਦ ਤਕ ਬਾਕੀ ਸਾਰੇ ਕੈਦੀਆਂ ਨੂੰ ਰਿਹਾ ਨਹੀਂ ਕੀਤਾ ਜਾਂਦਾ। ਜਹਾਂਗੀਰ ਨੇ ਦੁਬਾਰਾ ਹੁਕਮ ਭੇਜਿਆ ਕਿ ਜਿੰਨੇ ਰਾਜੇ ਉਨ੍ਹਾਂ ਦਾ ਪੱਲਾ ਫੜ ਕੇ ਬਾਹਰ ਨਿਕਲ ਸਕਦੇ ਹਨ ਉਹ ਰਿਹਾ ਕਰ ਦਿੱਤੇ ਜਾਣਗੇ। ਇਹ ਸੁਣ ਕੇ ਗੁਰੂ ਜੀ ਨੇ 52 ਲੜੀਆਂ ਵਾਲਾ ਇਕ ਪੌਸ਼ਾਕਾ ਤਿਆਰ ਕਰਵਾਇਆ ਅਤੇ ਸਾਰੇ ਰਾਜੇ ਆਪਣੇ ਨਾਲ ਰਿਹਾ ਕਰਵਾ ਲਏ।

ਰਾਜਿਆਂ ਦੀ ਰਿਹਾਈ ਕਰਵਾਉਣ ਕਰਕੇ ਉਨ੍ਹਾਂ ਨੂੰ 'ਬੰਦੀ-ਛੋੜ' ਕਿਹਾ ਜਾਂਦਾ ਹੈ।



# ਜਹਾਂਗੀਰ ਦਾ ਪਛਤਾਵਾ

ਜਹਾਂਗੀਰ ਨੇ ਨਵਾਬ ਵਜ਼ੀਰ ਖਾਂ ਨੂੰ ਇਹ ਹੁਕਮ ਕੀਤਾ ਸੀ ਕਿ ਗੁਰੂ ਜੀ ਨੂੰ ਰਿਹਾ ਕਰਕੇ ਆਪਣੇ ਨਾਲ ਦਿੱਲੀ ਲੈ ਆਉਣ। ਜਹਾਂਗੀਰ ਨੂੰ ਇਹ ਪਛਤਾਵਾ ਸੀ ਕਿ ਉਸ ਨਿਰਦੋਸ਼ ਫ਼ਕੀਰ ਗੁਰੂ ਅਰਜਨ ਦੇਵ ਨੂੰ ਤਸੀਹੇ ਦੇ ਕੇ ਸ਼ਹੀਦ ਕਰਵਾਇਆ ਸੀ। ਉਹ ਆਪਣੇ ਇਸ ਦੋਸ਼ ਨੂੰ ਚੰਦੂ ਅਤੇ ਹੋਰ ਹਾਕਮਾਂ ਦੇ ਸਿਰ ਪਾਉਣਾ ਚਾਹੁੰਦਾ ਸੀ। ਇਸ ਲਈ ਗੁਰੂ ਹਰਿਗੋਬਿੰਦ ਨੂੰ ਮਿਲ ਕੇ ਉਹ ਆਪਣੇ ਆਪ ਨੂੰ ਦੋਸ਼-ਮੁਕਤ ਕਰਨਾ ਚਾਹੁੰਦਾ ਸੀ। ਗੁਰੂ ਜੀ ਨੂੰ ਉਸ ਨੇ ਬੁਲਾਇਆ ਅਤੇ ਆਪਣੇ ਪਾਸ ਬੜੇ ਸਤਿਕਾਰ ਨਾਲ ਬਿਠਾਇਆ। ਬਾਦਸ਼ਾਹ ਜਹਾਂਗੀਰ ਨੇ ਕਿਹਾ, "ਮੈਨੂੰ ਗ਼ਲਤ ਖ਼ਬਰ ਪਹੁੰਚਾਈ ਗਈ ਸੀ ਕਿ ਆਪ ਆਪਣੇ ਪਿਤਾ ਦਾ ਬਦਲਾ ਲੈਣਾ ਚਾਹੁੰਦੇ ਹੋ, ਇਸ ਵਾਸਤੇ ਫ਼ੌਜੀ ਤਿਆਰੀਆਂ ਕਰ ਰਹੇ ਹੋ, ਪਰ ਮੇਰੀ ਗ਼ਲਤ-ਫ਼ਹਿਮੀ ਦੂਰ ਹੋ ਗਈ ਹੈ। ਆਪ ਦਾ ਦੋਸ਼ੀ ਚੰਦੂ ਹੈ, ਮੈਂ ਉਸ ਨੂੰ ਅਤੇ ਉਸਦੇ ਪਰਿਵਾਰ ਨੂੰ ਕੈਦ ਕਰ ਲਿਆ ਹੈ। ਉਹ ਤੁਹਾਡੇ ਹਵਾਲੇ ਕਰ ਦਿੱਤੇ ਜਾਣਗੇ।" ਪਰ ਗੁਰੂ ਜੀ ਜਾਣਦੇ ਸਨ ਕਿ ਅਸਲ ਦੋਸ਼ੀ ਕੌਣ ਹੈ, ਉਹ ਜਹਾਂਗੀਰ ਨੂੰ ਨਿਰਦੋਸ਼ ਨਹੀਂ ਸਮਝਦੇ ਸਨ।

ਜਹਾਂਗੀਰ ਬਾਦਸ਼ਾਹ ਹੁਣ ਚਾਹੁੰਦਾ ਸੀ ਕਿ ਗੁਰੂ ਜੀ ਨਾਲ ਚੰਗੇ ਸਬੰਧ ਬਣਾਏ ਜਾਣ। ਇਸ ਲਈ ਉਸ ਗੁਰੂ ਸਾਹਿਬ ਨੂੰ ਕੁਝ ਦਿਨ ਆਪਣੇ ਪਾਸ ਠਹਿਰਨ ਦੀ ਬੇਨਤੀ ਕੀਤੀ। ਗੁਰੂ ਜੀ ਮਜਨੂੰ ਕੇ ਟਿੱਲੇ ਵਿਖੇ ਠਹਿਰ ਗਏ। ਹੁਣ ਜਹਾਂਗੀਰ ਤੇ ਗੁਰੂ ਸਾਹਿਬ ਇਕੱਠੇ ਸ਼ਿਕਾਰ ਖੇਡਣ ਜਾਇਆ ਕਰਦੇ ਸਨ। ਇਕ ਦਿਨ ਇਕ ਬੜਾ ਭਿਆਨਕ ਸ਼ੇਰ ਉਨ੍ਹਾਂ ਦੇ ਸਾਹਮਣੇ ਆ ਗਿਆ। ਜਹਾਂਗੀਰ ਨੇ ਕਿਹਾ ਕਿ ਕੋਈ ਐਸਾ ਸੂਰਮਾ ਹੈ ਜਿਹੜਾ ਇਸ ਸ਼ੇਰ ਦਾ ਸਾਹਮਣਾ ਕਰੇ। ਪਰ ਜਹਾਂਗੀਰ ਦਾ ਕੋਈ ਵੀ ਸੂਰਮਾ ਸਾਹਸ ਨਾ ਕਰ ਸਕਿਆ। ਤਦ ਗੁਰੂ ਜੀ ਛਾਲ ਮਾਰ ਕੇ ਸ਼ੇਰ ਦੇ ਸਾਹਮਣੇ ਹੋ ਗਏ। ਜਦ ਸ਼ੇਰ ਨੇ ਗਰਜ ਕੇ ਉਨ੍ਹਾਂ ਉਤੇ ਵਾਰ ਕੀਤਾ ਤਾਂ ਉਨ੍ਹਾਂ ਆਪਣੀ ਢਾਲ ਉਸ ਦੇ ਮੂੰਹ 'ਤੇ ਅਜਿਹੀ ਮਾਰੀ ਕਿ ਸ਼ੇਰ ਭੁਆਂਟਣੀ ਖਾ ਕੇ ਥੱਲੇ ਡਿੱਗ ਪਿਆ। ਫਿਰ ਉਨ੍ਹਾਂ ਤਲਵਾਰ ਦੇ ਇਕ ਵਾਰ ਨਾਲ ਸ਼ੇਰ ਦੇ ਦੋ ਟੋਟੇ ਕਰ ਦਿੱਤੇ। ਜਹਾਂਗੀਰ ਇਹ ਵੇਖ ਕੇ ਦੰਗ ਰਹਿ ਗਿਆ। ਅਜਿਹਾ ਸੂਰਬੀਰ ਉਸ ਅਜ ਤਕ ਨਹੀਂ ਸੀ ਵੇਖਿਆ। ਉਹ ਤਾਂ ਅਸਲ ਵਿਚ ਚਾਹੁੰਦਾ ਸੀ ਕਿ ਜਦ ਗੁਰੂ ਜੀ ਸ਼ੇਰ ਦਾ ਮੁਕਾਬਲਾ ਕਰਨਗੇ ਤਾਂ ਸ਼ੇਰ ਦੇ ਹੱਥੋਂ ਮਾਰੇ ਜਾਣਗੇ। ਪਰ ਸ਼ੇਰ ਤਾਂ ਉਨ੍ਹਾਂ ਨੂੰ ਝਰੀਟ ਵੀ ਨਾ ਲਾ ਸਕਿਆ।

ਸ਼ਿਕਾਰ ਖੇਡਣ ਦੇ ਨਾਲ ਨਾਲ ਕਈ ਵਾਰ ਤੀਰ-ਅੰਦਾਜ਼ੀ ਦੇ ਮੁਕਾਬਲੇ ਹੁੰਦੇ। ਜਮਨਾ ਦਰਿਆ ਵਿਚ ਤੂੰਬੇ ਸੁੱਟੇ ਜਾਂਦੇ ਅਤੇ ਉਨ੍ਹਾਂ ਤੂੰਬਿਆਂ ਨੂੰ ਤੀਰ ਮਾਰੇ ਜਾਂਦੇ। ਗੁਰੂ ਜੀ ਦਾ ਹਰ ਤੀਰ ਨਿਸ਼ਾਨੇ 'ਤੇ ਬੈਠਦਾ। ਬਾਦਸ਼ਾਹ ਉਨ੍ਹਾਂ ਦੀ ਕਮਾਲ ਦੀ ਨਿਸ਼ਾਨੇਬਾਜ਼ੀ ਵੇਖ ਕੇ ਬਹੁਤ ਹੈਰਾਨ ਹੋਇਆ।

ਦਿੱਲੀ ਵਿਖੇ ਇਕ ਘਾਹੀ ਰਹਿੰਦਾ ਸੀ। ਉਹ ਗੁਰੂ ਘਰ ਦਾ ਬਹੁਤ ਸ਼ਰਧਾਲੂ ਸੀ ਅਤੇ ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਸੀ। ਪਰ ਦਿੱਲੀ ਵਿਚ ਉਹ ਗੁਰੂ ਜੀ ਨੂੰ ਮਿਲ ਨਾ ਸਕਿਆ। ਇਕ ਦਿਨ ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਸ਼ਿਕਾਰ ਖੇਡਣ ਗਏ ਹਨ। ਉਹ ਵੀ ਬੜੇ ਪ੍ਰੇਮ ਨਾਲ ਘਾਹ ਖੋਤ ਕੇ ਜੰਗਲ ਵਲ ਹੀ ਚੱਲ ਪਿਆ। ਜੰਗਲ ਵਿਚ ਜਾ ਕੇ ਉਸ ਵੇਖਿਆ ਕਿ ਦੋ ਵੱਖ ਵੱਖ ਤੰਬੂ ਲੱਗੇ ਹੋਏ

ਸਨ। ਉਸ ਨੂੰ ਇਹ ਪਤਾ ਨਹੀਂ ਸੀ ਕਿ ਗੁਰੂ ਜੀ ਕਿਹੜੇ ਤੰਬੂ ਵਿਚ ਆਰਾਮ ਕਰ ਰਹੇ ਹਨ। ਭੁਲੇਖੇ ਨਾਲ ਉਹ ਜਹਾਂਗੀਰ ਦੇ ਕੈਂਪ ਵਿਚ ਚਲੇ ਗਿਆ। ਪਹਿਰੇਦਾਰਾਂ ਨੇ ਪਹਿਲਾਂ ਉਸ ਨੂੰ ਰੋਕਿਆ ਪਰ ਬਾਅਦ ਵਿਚ ਕੋਈ ਫ਼ਰਿਆਦੀ ਸਮਝ ਕੇ ਜਾਣ ਦਿੱਤਾ। ਬਾਦਸ਼ਾਹ ਦੇ ਤੰਬੂ ਅੱਗੇ ਜਾ ਕੇ ਉਸ ਘਾਹ ਦੀ ਪੰਡ ਨੂੰ ਥੱਲੇ ਰਖਿਆ ਅਤੇ ਇਕ ਟਕਾ ਜਹਾਂਗੀਰ ਦੇ ਸਾਹਮਣੇ ਰੱਖ ਕੇ ਮੱਥਾ ਟੇਕਿਆ। ਫਿਰ ਕਹਿਣ ਲੱਗਾ, "ਸੱਚੇ ਪਾਤਸ਼ਾਹ ਮੇਰੀ ਇਸ ਦੁਨੀਆਂ ਵਿਚ ਅਤੇ ਅਗਲੀ ਦੁਨੀਆਂ ਵਿਚ ਸਹਾਇਤਾ ਕਰਨੀ, ਅੰਤ ਸਮੇਂ ਮੈਨੂੰ ਕੇਵਲ ਤੁਹਾਡਾ ਹੀ ਆਸਰਾ ਹੈ।" ਜਹਾਂਗੀਰ ਕਹਿਣ ਲੱਗਾ, "ਤੈਨੂੰ ਕੋਈ ਜਾਗੀਰ ਚਾਹੀਦੀ ਹੈ ਤਾਂ ਉਹ ਮੈਂ ਦੇ ਸਕਦਾ ਹਾਂ, ਪਰ ਅੰਤ ਸਮੇਂ ਮੈਂ ਤੇਰੀ ਸਹਾਇਤਾ ਨਹੀਂ ਕਰ ਸਕਦਾ।" ਇਹ ਗੱਲ ਸੁਣ ਕੇ ਘਾਹੀ ਨੂੰ ਅਨੁਭਵ ਹੋਇਆ ਕਿ ਉਹ ਗ਼ਲਤ ਥਾਂ ਆ ਗਿਆ ਹੈ। ਉਸ ਆਪਣਾ ਟਕਾ ਅਤੇ ਘਾਹ ਦੀ ਪੰਡ ਚੁੱਕੀ ਅਤੇ ਦੂਸਰੇ ਕੈਂਪ ਵਿਚ ਚਲੇ ਗਿਆ। ਗੁਰੂ ਜੀ ਨੂੰ ਜਦ ਉਸ ਵੇਖਿਆ ਤਾਂ ਚਰਨਾਂ ਉਤੇ ਢਹਿ ਪਿਆ ਅਤੇ ਬੇਨਤੀ ਕਰਨ ਲੱਗਾ, "ਮੇਰੇ ਸੱਚੇ ਪਾਤਸ਼ਾਹ ਮੈਂ ਗ਼ਲਤ ਥਾਂ 'ਤੇ ਚਲੇ ਗਿਆ ਸੀ, ਮੈਨੂੰ ਬਖ਼ਸ਼ ਲਵੋ।" ਗੁਰੂ ਜੀ ਨੇ ਉਸ ਨੂੰ ਬੜਾ ਪਿਆਰ ਸਤਿਕਾਰ ਦਿੱਤਾ ਅਤੇ ਇਕ ਵਾਹਿਗੁਰੂ ਦਾ ਨਾਂ ਸੱਚੇ ਦਿਲੋਂ ਜਪਣ ਵਾਸਤੇ ਆਦੇਸ਼ ਕੀਤਾ। ਘਾਹੀ ਬਹੁਤ ਖ਼ੁਸ਼ ਹੋਇਆ ਅਤੇ ਗੁਰੂ ਜੀ ਨੂੰ ਅਸੀਸਾਂ ਦਿੰਦਾ ਚਲਾ ਗਿਆ। ਜਹਾਂਗੀਰ ਇਹ ਨਜ਼ਾਰਾ ਵੇਖ ਕੇ ਬਹੁਤ ਪ੍ਰਭਾਵਤ ਹੋਇਆ ਅਤੇ ਉਸ ਦੀਆਂ ਨਜ਼ਰਾਂ ਵਿਚ ਗੁਰੂ ਜੀ ਵਾਸਤੇ ਸਤਿਕਾਰ ਹੋਰ ਵੱਧ ਗਿਆ।



# ਅੰਮ੍ਰਿਤਸਰ ਵਾਪਸੀ

ਗੁਰੂ ਜੀ ਜਦ ਪੰਜਾਬ ਨੂੰ ਚਲਣ ਲੱਗੇ ਤਾਂ ਬਾਦਸ਼ਾਹ ਨੇ ਚੰਦੂ ਅਤੇ ਉਸ ਦਾ ਪਰਿਵਾਰ ਗੁਰੂ ਜੀ ਦੇ ਹਵਾਲੇ ਕਰ ਦਿੱਤਾ। ਗੁਰੂ ਜੀ ਨੇ ਚੰਦੂ ਦੇ ਪਰਿਵਾਰ ਨੂੰ ਛੱਡ ਦੇਣ ਲਈ ਕਿਹਾ। ਉਹ ਚੰਦੂ ਨੂੰ ਵੀ ਮੁਆਫ਼ ਕਰ ਦੇਣਾ ਚਾਹੁੰਦੇ ਸਨ, ਪਰ ਸਿੱਖ ਆਪਣੀਂ ਜ਼ਿਦ 'ਤੇ ਅੜੇ ਰਹੇ ਕਿ ਚੰਦੂ ਨੂੰ ਉਹ ਜ਼ਰੂਰ ਨਾਲ ਲੈ ਕੇ ਜਾਣਗੇ। ਸਿੱਖਾਂ ਦੇ ਕਰੋਧ ਨੂੰ ਵੇਖ ਕੇ ਉਨ੍ਹਾਂ ਚੰਦੂ ਨੂੰ ਭਾਈ ਬਿਧੀ ਚੰਦ ਅਤੇ ਭਾਈ ਜੇਠਾ ਦੇ ਹਵਾਲੇ ਕਰ ਦਿੱਤਾ।

ਗੁਰੂ ਜੀ ਜਦ ਅੰਮ੍ਰਿਤਸਰ ਪੁੱਜੇ ਤਾਂ ਬਹੁਤ ਖ਼ੁਸ਼ੀਆਂ ਮਨਾਈਆਂ ਗਈਆਂ। ਦੀਵਾਲੀ ਵਾਲੀ ਰਾਤ ਨੂੰ ਹਰਿਮੰਦਰ ਸਾਹਿਬ ਵਿਚ ਦੀਪਮਾਲਾ ਕੀਤੀ ਗਈ ਅਤੇ ਆਤਸ਼ਬਾਜ਼ੀ ਚਲਾਈ ਗਈ। ਬੜੀ ਦੂਰ ਦੂਰ ਤੋਂ ਸਿੱਖ ਸੰਗਤਾਂ ਦਰਸ਼ਨਾਂ ਨੂੰ ਆਈਆਂ।

ਕੁਝ ਸਮਾਂ ਅੰਮ੍ਰਿਤਸਰ ਵਿਚ ਠਹਿਰ ਕੇ ਉਹ ਸਾਈਂ ਮੀਆਂ ਮੀਰ ਨੂੰ ਮਿਲਣ ਵਾਸਤੇ ਲਾਹੌਰ ਚਲੇ ਗਏ। ਓਥੇ ਉਨ੍ਹਾਂ ਨੂੰ ਮਿਲਣ ਵਾਸਤੇ ਸਭ ਪੀਰ ਫ਼ਕੀਰ ਆਏ। ਜਿਥੇ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ ਗਿਆ ਸੀ ਓਥੇ ਉਨ੍ਹਾਂ ਇਕ ਯਾਦਗਾਰ ਬਣਾਉਣ ਲਈ ਸਿੱਖ ਸੰਗਤਾਂ ਨੂੰ ਆਦੇਸ਼ ਕੀਤਾ। ਜਦ ਗੁਰੂ ਜੀ ਲਾਹੌਰ ਸ਼ਹਿਰ ਵਿਖੇ ਪ੍ਰਚਾਰ ਕਰ ਰਹੇ ਸਨ ਤਾਂ ਭਾਈ ਬਿਧੀ ਚੰਦ ਅਤੇ ਭਾਈ ਜੇਠਾ ਚੰਦੂ ਨੂੰ ਵੀ ਲਾਹੌਰ ਲੈ ਗਏ।

ਜਦ ਲਾਹੌਰ ਦੇ ਲੋਕਾਂ ਨੇ ਚੰਦੂ ਨੂੰ ਵੇਖਿਆ ਤਾਂ ਉਹ ਭੜਕ ਉਠੇ ਜਿਹੜਾ ਵੀ ਉਸ ਨੂੰ ਵੇਖਦਾ ਉਸਦੇ ਸਿਰ ਵਿਚ ਇਕ ਛਿਤਰ ਮਾਰ ਦਿੰਦਾ। ਇਸ ਤਰ੍ਹਾਂ ਚੰਦੂ ਨੂੰ ਬਹੁਤ ਜ਼ਲੀਲ ਕੀਤਾ ਗਿਆ। ਹੱਟੀ ਹੱਟੀ ਉਸ ਤੋਂ ਕੌਡੀਆਂ ਮੰਗਵਾਈਆਂ ਗਈਆਂ। ਇਸ ਤਰ੍ਹਾਂ ਗਲੀਆਂ ਕੂਚਿਆਂ ਵਿਚੋਂ ਹੁੰਦੇ ਹੋਏ ਜਦ ਉਸ ਭੜਭੂੰਜੇ ਦੀ ਦੁਕਾਨ 'ਤੇ ਪੁੱਜੇ ਜਿਸ ਪਾਸੋਂ ਚੰਦੂ ਨੇ ਗੁਰੂ ਜੀ ਉਤੇ ਤੱਤੀ ਰੇਤ ਪਵਾਈ ਸੀ ਤਾਂ ਉਹ ਭੜਭੂੰਜਾ ਬੜੇ ਕਰੋਧ ਵਿਚ ਆ ਗਿਆ। ਉਸ ਨੇ ਬਲਦੀ-ਬਲਦੀ ਰੇਤ ਚੰਦੂ ਦੇ ਸਿਰ ਵਿਚ ਪਾਈ। ਚੰਦੂ ਕੁਰਲਾ ਉਠਿਆ ਅਤੇ ਚੀਕਾਂ ਮਾਰਨ ਲੱਗਾ। ਤਦ ਉਸ ਭੜਭੂੰਜੇ ਨੇ ਕਿਹਾ, "ਜਦ ਇਹੋ ਰੇਤ ਸਤਿਗੁਰੂ ਦੇ ਸਿਰ ਵਿਚ ਪਵਾਈ ਸੀ ਤਾਂ ਉਨ੍ਹਾਂ ਤਾਂ ਸੀਅ ਨਹੀਂ ਸੀ ਕੀਤੀ ਤੇ ਤੂੰ ਚਾਂਗਰਾਂ ਮਾਰ ਰਿਹਾ ਹੈ। ਹੁਣ ਸ਼ਰਮ ਨਹੀਂ ਆਉਂਦੀ।" ਫਿਰ ਉਸ ਗੁੱਸੇ ਵਿਚ ਆ ਕੇ ਰੇਤ ਵਾਲਾ ਕੜਛਾ ਜ਼ੋਰ ਨਾਲ ਚੰਦੂ ਦੇ ਸਿਰ 'ਤੇ ਮਾਰਿਆ ਤਾਂ ਚੰਦੂ ਦੇ ਪ੍ਰਾਣ ਨਿਕਲ ਗਏ। ਉਹ ਧਰਤੀ 'ਤੇ ਢਹਿ ਪਿਆ। ਉਸ ਦੀ ਲਾਸ਼ ਨੂੰ ਫਿਰ ਦਰਿਆ ਕੰਢੇ ਕੁਤਿਆਂ ਦੇ ਖਾਣ ਵਾਸਤੇ ਸੁੱਟ ਆਏ।

ਕੁਝ ਸਮਾਂ ਲਾਹੌਰ ਠਹਿਰ ਕੇ ਗੁਰੂ ਜੀ ਫਿਰ ਅੰਮ੍ਰਿਤਸਰ ਆ ਗਏ। ਪਾਤਸ਼ਾਹ ਜਹਾਂਗੀਰ ਨਾਲ ਦੋਸਤੀ ਹੋ ਜਾਣ ਕਰਕੇ ਹੁਣ ਗੁਰੂ ਜੀ ਨੂੰ ਕੋਈ ਭੈਅ ਨਹੀਂ ਸੀ। ਪਰ ਉਹ ਆਪਣੀ ਫ਼ੌਜੀ ਤਾਕਤ ਨੂੰ ਹੋਰ ਮਜ਼ਬੂਤ ਕਰਨਾ ਚਾਹੁੰਦੇ ਸਨ, ਕਿਉਂਕਿ ਬਾਦਸ਼ਾਹ ਕਦੇ ਵੀ ਕਿਸੇ ਦੇ ਮਿੱਤਰ ਨਹੀਂ ਹੁੰਦੇ। ਜਿਹੜੇ ਆਪਣੇ ਭਰਾ ਅਤੇ ਪੁੱਤਰ ਮਰਵਾ ਸਕਦੇ ਹਨ, ਦੂਸਰਾ ਉਨ੍ਹਾਂ ਦਾ ਕੀ ਲਗਦਾ ਹੈ?

ਇਸ ਲਈ ਉਨ੍ਹਾਂ ਅੰਮ੍ਰਿਤਸਰ ਦੇ ਚਾਰ ਚੁਫੇਰੇ ਇਕ ਪੱਕੀ ਦੀਵਾਰ ਬਣਾਈ। ਲੋਹਗੜ੍ਹ ਕਿਲ੍ਹੇ ਨੂੰ

ਨਵੇਂ ਸਿਰੇ ਤੋਂ ਪੱਕਾ ਕੀਤਾ ਗਿਆ। ਕੁਝ ਸਮਾਂ ਅੰਮ੍ਰਿਤਸਰ ਠਹਿਰ ਕੇ ਗੁਰੂ ਜੀ ਨੇ ਇਹ ਮਨ ਬਣਾਇਆ ਕਿ ਮਾਝੇ ਦੇ ਪਿੰਡਾਂ ਵਿਚ ਜਾ ਕੇ ਪ੍ਰਚਾਰ ਕੀਤਾ ਜਾਵੇ। ਇਕ ਦਿਨ ਉਹ ਪਿੰਡ ਚੱਬੇ ਵੱਲ ਜਾ ਰਹੇ ਸਨ ਕਿ ਇਕ ਮਾਈ ਜਿਸ ਦਾ ਨਾਂ ਸੁਲੱਖਣੀ ਸੀ ਗੁਰੂ ਜੀ ਦੇ ਘੋੜੇ ਨੂੰ ਘੇਰ ਖਲੋਤੀ।

ਮਾਤਾ ਸੁਲੱਖਣੀ ਚੱਬੇ ਪਿੰਡ ਦੀ ਰਹਿਣ ਵਾਲੀ ਸੀ ਅਤੇ ਉਸ ਦੇ ਘਰ ਕੋਈ ਔਲਾਦ ਨਹੀਂ ਸੀ। ਉਹ ਕਈ ਸਾਧਾਂ ਫਕੀਰਾਂ ਪਾਸ ਜਾ ਚੁੱਕੀ ਸੀ, ਪਰ ਉਹਦੇ ਮਨ ਦੀ ਮੁਰਾਦ ਪੂਰੀ ਨਾ ਹੋਈ।

ਜਦ ਉਸ ਨੂੰ ਲੋਕਾਂ ਨੇ ਦੱਸਿਆ ਕਿ ਮੀਰੀ ਪੀਰੀ ਦੇ ਮਾਲਕ ਸਤਗੁਰੂ ਹਰਿਗੋਬਿੰਦ ਸਾਹਿਬ ਆਪ ਚੱਬੇ ਪਿੰਡ ਆ ਰਹੇ ਹਨ ਤਾਂ ਉਹ ਕਲਮ ਦਵਾਤ ਲੈ ਕੇ ਰਾਹ ਵਿਚ ਆ ਖਲੋਤੀ।

ਗੁਰੂ ਜੀ ਦਾ ਘੋੜਾ ਡੱਕ ਕੇ ਉਹ ਕਹਿਣ ਲੱਗੀ, "ਇਸ ਦੀਨ ਦੁਨੀਆਂ ਦੇ ਵਾਲੀ ਮੈਂ ਇਸ ਸੰਸਾਰ ਵਿਚ ਬੇ-ਔਲਾਦੀ ਤੁਰੀ ਫਿਰਦੀ ਹਾਂ। ਤੁਹਾਡੇ ਦਰ ਤੋਂ ਕੋਈ ਖਾਲੀ ਨਹੀਂ ਗਿਆ, ਮੈਨੂੰ ਗ਼ਰੀਬਣੀ ਨੂੰ ਇਕ ਪੁੱਤਰ ਦੀ ਦਾਤ ਬਖ਼ਸ਼ੋ।" ਗੁਰੂ ਜੀ ਨੇ ਕਿਹਾ, "ਤੇਰੇ ਲੇਖਾਂ ਵਿਚ ਪੁੱਤਰ ਦੀ ਦਾਤ ਨਹੀਂ ਲਿਖੀ ਹੈ।" ਮਾਈ ਸੁਲੱਖਣੀ ਬੜੇ ਵਿਸ਼ਵਾਸ਼ ਨਾਲ ਕਹਿਣ ਲੱਗੀ, "ਓਥੇ ਵੀ ਲੇਖ ਤੁਸੀਂ ਲਿਖਣੇ ਸੀ, ਇਥੇ ਵੀ ਤੁਸੀਂ ਲਿਖਣੇ ਹਨ।" ਉਸ ਨੇ ਕਲਮ ਦਵਾਤ ਗੁਰੂ ਜੀ ਨੂੰ ਫੜਾਈ ਅਤੇ ਆਪਣਾ ਹੱਥ ਲੇਖ ਲਿਖਣ ਵਾਸਤੇ ਗੁਰੂ ਜੀ ਅੱਗੇ ਕੀਤਾ। ਜਦ ਗੁਰੂ ਜੀ ਉਸ ਦੇ ਹੱਥ ਉਤੇ ੧ ਲਿਖਣ ਲੱਗੇ ਤਾਂ ਘੋੜੇ ਨੇ ਪੈਰ ਹਿਲਾ ਦਿੱਤਾ ਤਾਂ ੧ ਦੇ ਥਾਂ ੭ ਲਿਖਿਆ ਗਿਆ। ਇਤਿਹਾਸ ਗਵਾਹ ਹੈ ਕਿ ਉਸ ਮਾਈ ਦੇ ਘਰ ਸੱਤ ਪੁੱਤਰ ਪੈਦਾ ਹੋਏ ਅਤੇ ਉਹ ਗੁਰੂ ਘਰ ਦੀ ਬਹੁਤ ਸੇਵਾ ਕਰਦੇ ਰਹੇ।



# ਪੈਂਦੇ ਖਾਂ

ਕੁਝ ਸਮਾਂ ਮਾਝੇ ਵਿਚ ਸਿੱਖੀ ਦਾ ਪ੍ਰਚਾਰ ਕਰਦੇ, ਗੁਰੂ ਜੀ ਦੁਆਬੇ ਵਿਚ ਚਲੇ ਗਏ। ਕਰਤਾਰਪੁਰ ਨਗਰ, ਗੁਰੂ ਅਰਜਨ ਦੇਵ ਜੀ ਪਹਿਲਾਂ ਹੀ ਵਸਾ ਚੁੱਕੇ ਸਨ। ਗੁਰੂ ਜੀ ਕਰਤਾਰਪੁਰ ਜਾ ਕੇ ਆਪਣਾ ਡੇਰਾ ਲਾ ਲਿਆ। ਦੁਆਬੇ ਦੀਆਂ ਸੰਗਤਾਂ ਨੂੰ ਜਦ ਪਤਾ ਲੱਗਾ ਤਾਂ ਉਹ ਹੁਮ ਹਮਾ ਕੇ ਦਰਸ਼ਨਾਂ ਨੂੰ ਆਈਆਂ। ਗੁਰੂ ਜੀ ਕਰਤਾਰਪੁਰ ਹੀ ਠਹਿਰੇ ਹੋਏ ਸਨ ਜਦ ਇਸਮਾਇਲ ਖਾਂ ਦੀ ਅਗਵਾਈ ਹੇਠ ਕੁਝ ਪਠਾਨ ਗੁਰੂ ਜੀ ਪਾਸ ਨੌਂਕਰੀ ਕਰਨ ਵਾਸਤੇ ਆਏ। ਇਹ ਕੁਲ ਛੱਬੀ ਪਠਾਨ ਸਨ ਅਤੇ ਗੁਰੂ ਜੀ ਇਕੱਲੇ ਇਕੱਲੇ ਨਾਲ ਮੁਲਾਕਾਤ ਕਰਕੇ ਇਨ੍ਹਾਂ ਨੂੰ ਆਪਣੀ ਫ਼ੌਜ ਵਿਚ ਰੱਖ ਲਿਆ।

ਇਨ੍ਹਾਂ ਪਠਾਨਾਂ ਵਿਚ ਇਕ ਗਿਲਜੀ ਗਭਰੂ ਸੀ। ਉਹ ਬੜਾ ਖ਼ੂਬਸੂਰਤ ਜਵਾਨ ਆਪਣੀ ਵਿਧਵਾ ਮਾਂ ਨਾਲ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ ਸੀ। ਗੁਰੂ ਜੀ ਨੇ ਉਸ ਦੇ ਹੁੰਦੜ ਹੇਲ ਸ਼ਰੀਰ ਨੂੰ ਵੇਖ ਕੇ ਉਸ ਨੂੰ ਆਪਣੇ ਪਾਸ ਰੱਖ ਲਿਆ। ਉਸਦੀ ਮਾਂ ਦੇ ਨਾਂ ਉਨ੍ਹਾਂ ਕੁਝ ਜਗੀਰ ਲਵਾ ਦਿੱਤੀ ਅਤੇ ਉਸਦੀ ਰਹਾਇਸ਼ ਲਈ ਮਕਾਨ ਬਣਵਾ ਦਿੱਤਾ। ਇਸ ਨੌਜਵਾਨ ਲੜਕੇ ਦਾ ਨਾਂ ਪੈਂਦੇ ਖਾਂ ਸੀ।

ਗੁਰੂ ਜੀ ਨੇ ਪੈਂਦੇ ਖਾਂ ਦੇ ਪਾਲਣ ਪੋਸ਼ਣ ਦੀ ਜ਼ਿਮੇਂਵਾਰੀ ਆਪ ਲਈ। ਉਹਦੇ ਵਾਸਤੇ ਖ਼ਾਸ ਤੌਰ 'ਤੇ ਦੋ ਮੱਝਾਂ ਦਾ ਦੁੱਧ ਰਾਖਵਾਂ ਰਖਿਆ ਜਾਂਦਾ ਸੀ ਅਤੇ ਬਾਦਾਮ ਅਤੇ ਹੋਰ ਮੇਵੇ ਜਿੰਨੇ ਵੀ ਉਹ ਖਾ ਲਵੇ ਕੋਈ ਹਿਸਾਬ ਨਹੀਂ ਸੀ ਰਖਿਆ ਜਾਂਦਾ।

ਇਕ ਪ੍ਰਮੁੱਖ ਯੋਧੇ ਇਸਮਾਇਲ ਖਾਂ ਨੂੰ ਉਸ ਨੂੰ ਯੁੱਧ-ਵਿਦਿਆ ਸਿਖਾਉਣ ਦੀ ਜ਼ਿਮੇਂਵਾਰੀ ਲਾਈ ਗਈ ਸੀ। ਗੁਰੂ ਜੀ ਨੂੰ ਜਦ ਆਪ ਵੀ ਸਮਾਂ ਮਿਲਦਾ ਤਾਂ ਯੁੱਧ-ਵਿਦਿਆ ਦੇ ਕਈ ਅਦਭੁਤ ਰਹੱਸ ਉਹ ਪੈਂਦੇ ਖਾਂ ਨੂੰ ਸਮਝਾਉਂਦੇ ਰਹਿੰਦੇ। ਕੁਝ ਸਾਲਾਂ ਬਾਅਦ ਹੀ ਪੈਂਦੇ ਖਾਂ ਇਕ ਦਰਸ਼ਨੀ ਪਹਿਲਵਾਨ ਅਤੇ ਸੂਰਬੀਰ ਯੋਧਾ ਬਣ ਗਿਆ। ਉਸਦੀਆਂ ਖੇਡਾਂ ਹੀ ਅਜਿਹੀਆਂ ਹੁੰਦੀਆਂ ਸਨ ਕਿ ਜਿਨ੍ਹਾਂ ਨੂੰ ਵੇਖ ਕੇ ਲੋਕ ਹੈਰਾਨ ਰਹਿ ਜਾਂਦੇ ਸਨ।

ਉਸਦੇ ਹੱਥਾਂ ਵਿਚ ਏਨੀ ਤਾਕਤ ਸੀ ਕਿ ਉਹ ਚਾਂਦੀ ਦੇ ਰੁਪਏ ਉਤੇ ਉਕਰੇ ਅੱਖਰ ਅੰਗੂਠੇ ਨਾਲ ਰਗੜ ਕੇ ਹੀ ਮਿਟਾ ਦਿੰਦਾ ਸੀ। ਇਕ ਹੱਥ ਵਿਚ ਫੜ ਕੇ ਉਹ ਰੁਪਏ ਨੂੰ ਦੂਹਰਾ ਵੀ ਕਰ ਦਿੰਦਾ ਸੀ। ਉਹ ਮੱਝ ਜਾਂ ਝੋਟੇ ਨੂੰ ਲੱਤਾਂ ਬੰਨ੍ਹ ਕੇ ਮੋਢੇ 'ਤੇ ਚੁੱਕ ਲੈਂਦਾ ਸੀ। ਸਭ ਤੋਂ ਅਦਭੁਤ ਖੇਡ ਉਸਦੀ ਇਹ ਸੀ ਕਿ ਘੋੜ ਸਵਾਰ ਕਿੰਨੇ ਵੀ ਜ਼ੋਰ ਨਾਲ ਘੋੜਾ ਭਜਾਉਂਦਾ ਆਉਂਦਾ ਹੋਵੇ, ਉਹ ਘੋੜੇ ਨੂੰ ਰੋਕ ਕੇ ਘੋੜੇ ਅਤੇ ਸਵਾਰ ਦੋਹਾਂ ਨੂੰ ਉਲਟਾ ਦਿੰਦਾ ਸੀ। ਉਸਦੀ ਬਹਾਦਰੀ ਅਤੇ ਉਸ ਦੀਆਂ ਅਸਚਰਜ ਖੇਡਾਂ ਵੇਖਣ ਲਈ ਲੋਕ ਬੜੇ ਚਾਅ ਨਾਲ ਆਇਆ ਕਰਦੇ ਸਨ।

ਉਸਦੀ ਬਹਾਦਰੀ ਦਾ ਉਸ ਸਮੇਂ ਪਤਾ ਲੱਗਾ ਜਦ ਸਿੱਖਾਂ ਦੀ ਪਹਿਲੀ ਲੜਾਈ ਵਿਚ ਉਸ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਨਿਕਲ ਕੇ ਮੁਗ਼ਲ ਫ਼ੌਜੀਆਂ ਨੂੰ ਰੋਲਦੇ ਹੋਏ ਮੁਖਲਿਸ ਖਾਂ ਦੇ ਸਾਥੀ ਦੀਦਾਰ ਅਲੀ ਨੂੰ ਇਕੋ ਝਪਟੇ ਵਿਚ ਮਾਰ ਮੁਕਾਇਆ ਸੀ। ਉਸ ਦੇ ਸਾਹਮਣੇ ਮੁਗ਼ਲ ਫ਼ੌਜਾਂ ਭੇਡਾਂ ਵਾਂਗ ਭੱਜ ਉੱਠੀਆਂ ਸਨ।

ਇਸ ਜੰਗ ਵਿਚ ਬਹਾਦਰੀ ਦਿਖਾਉਣ ਕਰਕੇ ਗੁਰੂ ਜੀ ਨੇ ਉਸ ਦੀ ਬੜੀ ਸ਼ਲਾਘਾ ਕੀਤੀ। ਪਰ ਇਸ ਸ਼ਲਾਘਾ ਦਾ ਉਸ ਉਤੇ ਉਲਟਾ ਅਸਰ ਹੀ ਹੋਇਆ। ਉਹ ਏਨਾਂ ਘੁਮੰਡੀ ਹੋ ਗਿਆ ਕਿ ਉਹ ਇਹ ਸਮਝਣ ਲੱਗਾ ਕਿ ਗੁਰੂ ਜੀ ਨੂੰ ਜਿੱਤ ਹੀ ਉਸ ਕਰਕੇ ਹੋਈ ਸੀ।

ਚੌਥੀ ਜੰਗ ਜਿਹੜੀ ਕਰਤਾਪੁਰ ਹੋਈ ਸੀ, ਉਸ ਵਿਚ ਉਹ ਗੁਰੂ ਸਾਹਿਬ ਦੇ ਖਿਲਾਫ਼ ਲੜਿਆ ਸੀ। ਗੁਰੂ ਜੀ ਦੇ ਅਹਿਸਾਨਾਂ ਨੂੰ ਉਹ ਭੁੱਲ ਹੀ ਗਿਆ ਅਤੇ ਇਕ ਮਾਮੂਲੀ ਬਾਜ਼ ਪਿਛੇ ਗੁਰੂ ਜੀ ਵਿਰੁੱਧ ਲੜਨ ਨੂੰ ਤਿਆਰ ਹੋ ਗਿਆ। ਆਪਣੇ ਆਪ ਨੂੰ ਭਾਵੇਂ ਉਹ ਕਿੰਨਾਂ ਵੀ ਸੂਰਮਾ ਸਮਝਦਾ ਸੀ ਪਰ ਇਕੱਲਾ ਉਹ ਗੁਰੂ ਨਾਲ ਟੱਕਰ ਲੈਣੋਂ ਡਰਦਾ ਸੀ।

ਇਸ ਲਈ ਉਹ ਲਾਹੌਰ ਦੇ ਸੂਬੇਦਾਰ ਨੂੰ ਮਿਲਿਆ ਜਿਸ ਨੇ ਕਾਲੇ ਖਾਂ ਨੂੰ ਇਕ ਵੱਡੀ ਫ਼ੌਜ ਦੇ ਕੇ ਗੁਰੂ ਉਪਰ ਹਮਲਾ ਕਰਨ ਭੇਜ ਦਿੱਤਾ। ਇਸ ਘਮਸਾਨ ਦੇ ਯੁੱਧ ਵਿਚ ਕਾਲੇ ਖਾਂ ਮਾਰਿਆ ਗਿਆ। ਪੈਂਦੇ ਖਾਂ ਆਪਣੀ ਬਹਾਦਰੀ ਦੇ ਘੁਮੰਡ ਕਰਕੇ ਗੁਰੂ ਜੀ ਨਾਲ ਯੁੱਧ ਕਰਨ ਉਨ੍ਹਾਂ ਸਾਹਮਣੇ ਆ ਡੱਟਿਆ। ਗੁਰੂ ਜੀ ਨੇ ਉਸ ਨੂੰ ਕਿਹਾ, "ਪੈਂਦੇ ਖਾਂ, ਪਹਿਲ ਤੇਰੀ ਹੈ ਵਾਰ ਕਰ," ਪੈਂਦੇ ਖਾਂ ਨੇ ਸਾਰੇ ਜ਼ੋਰ ਨਾਲ ਵਾਰ ਕੀਤਾ, ਪਰ ਗੁਰੂ ਜੀ ਨੇ ਸਹਿਜ ਸੁਭਾ ਹੀ ਰੋਕ ਲਿਆ। ਗੁਰੂ ਜੀ ਨੇ ਉਸ ਨੂੰ ਫਿਰ ਵਾਰ ਕਰਨ ਵਾਸਤੇ ਕਿਹਾ। ਇਸ ਤਰ੍ਹਾਂ ਪੈਂਦੇ ਖਾਂ ਨੇ ਤਿੰਨ ਵਾਰ ਕੀਤੇ ਜਿਹੜੇ ਗੁਰੂ ਜੀ ਨੇ ਰੋਕ ਲਏ। ਫਿਰ ਗੁਰੂ ਜੀ ਨੇ ਇਕ ਐਸਾ ਵਾਰ ਕੀਤਾ ਕਿ ਘੋੜੇ ਉਤੋਂ ਡਿੱਗ ਪਿਆ। ਗੁਰੂ ਜੀ ਨੇ ਆਪਣੇ ਘੋੜੇ ਉਤੋਂ ਉਤਰ ਕੇ ਉਸ ਨੂੰ ਦੂਸਰੀ ਦੁਨੀਆਂ ਵਿਚ ਪੁਹੰਚਾ ਦਿੱਤਾ। ਇਸ ਤਰ੍ਹਾਂ ਘੁਮੰਡੀ ਪੈਂਦੇ ਖਾਂ ਦਾ ਅੰਤ ਹੋ ਗਿਆ।



# ਮਾਤਾ ਕੌਲਾਂ

ਬੀਬੀ ਕੌਲਾਂ ਲਾਹੌਰ ਦੇ ਇਕ ਰੁਸਤਮ ਖਾਂ ਨਾਮੀਂ ਕਾਜ਼ੀ ਦੀ ਲੜਕੀ ਸੀ। ਉਹ ਚਤਰ ਅਤੇ ਪੜ੍ਹਨ ਵਿਚ ਬਹੁਤ ਹੁਸ਼ਿਆਰ ਸੀ। ਜਦ ਉਸ ਮੁਢਲੀ ਵਿਦਿਆ ਪੜ੍ਹ ਲਈ ਤਾਂ ਉਚੇਰੀ ਵਿਦਿਆ ਵਾਸਤੇ ਕਾਜ਼ੀ ਨੇ ਉਸ ਨੂੰ ਸਾਈਂ ਮੀਆਂ ਮੀਰ ਪਾਸ ਭੇਜ ਦਿੱਤਾ।

ਸਾਈਂ ਮੀਆਂ ਮੀਰ ਦਾ ਗੁਰੂ ਘਰ ਨਾਲ ਬਹੁਤ ਪਿਆਰ ਸੀ। ਉਹ ਆਮ ਤੌਰ 'ਤੇ ਅੰਮ੍ਰਿਤਸਰ ਆਇਆ ਕਰਦੇ ਸਨ ਅਤੇ ਗੁਰੂ ਅਰਜਨ ਦੇਵ ਜੀ ਅਤੇ ਬਾਅਦ ਵਿਚ ਗੁਰੂ ਹਰਿਗੋਬਿੰਦ ਸਾਹਿਬ ਨਾਲ ਰੂਹਾਨੀਅਤ 'ਤੇ ਵਿਚਾਰ ਵਟਾਂਦਰਾ ਕਰਦੇ ਰਹਿੰਦੇ ਸਨ। ਗੁਰੂ ਜੀ ਵੀ ਜਦ ਲਾਹੌਰ ਜਾਂਦੇ ਸਨ ਤਾਂ ਸਾਈਂ ਮੀਆਂ ਮੀਰ ਦੇ ਡੇਰੇ ਜ਼ਰੂਰ ਜਾਂਦੇ ਸਨ। ਉਹ ਗੁਰੂ ਨਾਨਕ ਦੀ ਬਾਣੀ ਪੜ੍ਹ ਕੇ ਆਤਮਕ ਆਨੰਦ ਵੀ ਲੈਂਦੇ ਸਨ। ਇਸ ਤਰ੍ਹਾਂ ਉਨ੍ਹਾਂ ਨੂੰ ਗੁਰੂ ਸਾਹਿਬ ਦੀ ਕਾਫ਼ੀ ਬਾਣੀ ਜ਼ਬਾਨੀ ਯਾਦ ਹੋ ਗਈ। ਜਦ ਬੀਬੀ ਕੌਲਾਂ ਉਨ੍ਹਾਂ ਪਾਸ ਪੜ੍ਹਨ ਆਉਂਦੀ ਤਾਂ ਸਾਈਂ ਮੀਆਂ ਮੀਰ ਉਨ੍ਹਾਂ ਨੂੰ ਗੁਰੂ ਨਾਨਕ ਦੀ ਬਾਣੀ ਬਾਰੇ ਵੀ ਜਾਣਕਾਰੀ ਦਿੰਦੇ। ਬੀਬੀ ਕੌਲਾਂ ਵੀ ਜਦ ਗੁਰੂਆਂ ਦੀ ਬਾਣੀ ਪੜ੍ਹਦੀ ਤਾਂ ਉਸ ਨੂੰ ਬੜਾ ਆਨੰਦ ਆਉਂਦਾ। ਬਾਣੀ ਨਾਲ ਪ੍ਰੇਮ ਸਦਕਾ ਉਸ ਨੇ ਕਾਫ਼ੀ ਬਾਣੀ ਜ਼ਬਾਨੀ ਯਾਦ ਕਰ ਲਈ। ਕਈ ਵਾਰ ਉਹ ਇਹ ਬਾਣੀ ਘਰ ਵੀ ਪੜ੍ਹਦੀ ਅਤੇ ਆਪਣੀ ਮਾਂ ਨੂੰ ਵੀ ਸੁਣਾਉਂਦੀ।

ਇਕ ਦਿਨ ਗੁਰੂ ਨਾਨਕ ਦੀ ਬਾਣੀ ਦੇ ਬੋਲ ਕਾਜ਼ੀ ਦੇ ਕੰਨਾਂ ਵਿਚ ਵੀ ਪਏ। ਕਾਜ਼ੀ ਤਾਂ ਇਕ ਕੱਟੜ ਮੁਸਲਮਾਨ ਸੀ। ਸਿੱਖ ਗੁਰੂਆਂ ਨੂੰ ਉਹ ਕਾਫ਼ਰ ਹੀ ਸਮਝਦਾ ਸੀ। ਇਸ ਲਈ ਉਸ ਆਪਣੀ ਲੜਕੀ ਨੂੰ ਰੋਕਿਆ ਕਿ ਉਹ ਬਾਣੀ ਨਾ ਪੜ੍ਹੇ। ਬੀਬੀ ਕੌਲਾਂ ਹੁਣ ਲੁੱਕ ਛਿਪ ਕੇ ਜਾਂ ਕਾਜ਼ੀ ਦੀ ਗ਼ੈਰ ਹਾਜ਼ਰੀ ਵਿਚ ਬਾਣੀ ਪੜ੍ਹ ਲੈਂਦੀ। ਸਾਈਂ ਮੀਆਂ ਮੀਰ ਨੂੰ ਉਹ ਕਈ ਵਾਰ ਬੇਨਤੀ ਕਰਦੀ ਕਿ ਉਹ ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦੀ ਹੈ। ਇਕ ਵਾਰ ਜਦ ਗੁਰੂ ਜੀ ਸਾਈਂ ਮੀਆਂ ਮੀਰ ਨੂੰ ਮਿਲਣ ਗਏ ਤਾਂ ਬੀਬੀ ਕੌਲਾਂ ਨੂੰ ਗੁਰੂ ਜੀ ਦੇ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋ ਗਿਆ। ਗੁਰੂ ਜੀ ਦੇ ਦਰਸ਼ਨ ਕਰਕੇ ਉਹ ਧੰਨ ਹੋ ਗਈ ਅਤੇ ਉਸ ਦੇ ਮਨ ਵਿਚ ਗੁਰੂ ਦੀ ਸਿੱਖ ਬਣਨ ਦੀ ਰੀਝ ਪਰਬਲ ਹੋ ਗਈ।

ਇਕ ਦਿਨ ਆਪਣੇ ਮਨ ਦੀ ਮੌਜ ਵਿਚ ਉਹ ਭੁਲ ਹੀ ਗਈ ਕਿ ਕਾਜ਼ੀ ਰੁਸਤਮ ਖਾਂ ਘਰ ਵਿਚ ਹੀ ਸੀ। ਉਹ ਗੁਰੂ ਦੇ ਰੰਗ ਵਿਚ ਏਨੀ ਰੰਗੀ ਗਈ ਸੀ ਕਿ ਉਹ ਉੱਚੀ-ਉੱਚੀ ਬਾਣੀ ਬੜੀ ਸੁਰੀਲੀ ਆਵਾਜ਼ ਵਿਚ ਗਾਉਣ ਲੱਗ ਗਈ। ਜਦ ਉਸ ਦੇ ਬਾਣੀ ਪੜ੍ਹਨ ਦੀ ਆਵਾਜ਼ ਕਾਜ਼ੀ ਦੇ ਕੰਨਾਂ ਤਕ ਪਹੁੰਚੀ ਤਾਂ ਕਾਜ਼ੀ ਇਹ ਸੁਣ ਕੇ ਅੱਗ ਦਾ ਗੋਲਾ ਬਣ ਗਿਆ। ਉਸ ਇਕ ਸੋਟੀ ਲਈ ਤੇ ਆਪਣੀ ਲੜਕੀ ਨੂੰ ਮਾਰਨ ਲੱਗ ਪਿਆ। ਆਖ਼ਰ ਮਿੰਨਤ ਤਰਲਾ ਕਰਕੇ ਬੀਬੀ ਕੌਲਾਂ ਦੀ ਮਾਂ ਨੇ ਛਡਵਾਇਆ। ਪਰ ਰੱਬ ਦੇ ਪਿਆਰਿਆਂ ਨੂੰ ਅਜਿਹੀਆਂ ਮਾਰਾਂ ਕੁੱਟਾਂ ਦਾ ਕੀ ਅਸਰ ਹੁੰਦਾ ਹੈ। ਉਹ ਹੁਣ ਹਰ ਵੇਲੇ ਗੁਰਬਾਣੀ ਹੀ ਪੜ੍ਹਿਆ ਕਰਦੀ ਸੀ। ਜਦ ਕਾਜ਼ੀ ਨੇ ਵੇਖਿਆ ਕਿ ਕੁੱਟ ਮਾਰ ਨਾਲ ਵੀ ਗੱਲ ਨਹੀਂ ਬਣਦੀ ਤਾਂ ਉਸ ਬਾਕੀ ਕਾਜ਼ੀਆਂ ਨਾਲ ਵਿਚਾਰ ਕਰਕੇ ਆਪਣੀ ਧੀ ਕੌਲਾਂ ਨੂੰ ਮੌਤ ਦੀ ਸਜ਼ਾ ਦੇਣ ਦਾ ਫਤਵਾ ਲੈ ਲਿਆ। ਇਸ ਗੱਲ ਦਾ ਜਦ ਬੀਬੀ ਕੌਲਾਂ ਦੀ ਮਾਂ ਨੂੰ ਪੱਤਾ ਲੱਗਾ ਤਾਂ ਉਹ ਲੜਕੀ

ਨੂੰ ਸਾਈਂ ਮੀਆਂ ਮੀਰ ਦੇ ਡੇਰੇ ਛੱਡ ਆਈ ਅਤੇ ਉਨ੍ਹਾਂ ਨੂੰ ਸਾਰੀ ਗੱਲ ਦੱਸ ਆਈ। ਸਾਈਂ ਮੀਆਂ ਮੀਰ ਜਾਣਦੇ ਸਨ ਕਿ ਨਵਾਬ ਵਜ਼ੀਰ ਖਾਂ ਅਤੇ ਬਾਦਸ਼ਾਹ ਜਹਾਂਗੀਰ ਗੁਰੂ ਹਰਿਗੋਬਿੰਦ ਸਾਹਿਬ ਦੇ ਮਿੱਤਰ ਸਨ, ਇਸ ਲਈ ਉਨ੍ਹਾਂ ਇਹ ਵਿਚਾਰ ਬਣਾਇਆ ਕਿ ਬੀਬੀ ਕੌਲਾਂ ਨੂੰ ਅੰਮ੍ਰਿਤਸਰ ਭੇਜ ਦਿੱਤਾ ਜਾਵੇ। ਸਾਈਂ ਮੀਆਂ ਮੀਰ ਨੇ ਓਸੇ ਵੇਲੇ ਸ਼ਾਹ ਅਬਦੁਲ ਯਾਰ ਨੂੰ ਬੁਲਾਇਆ ਅਤੇ ਉਸ ਰਾਹੀਂ ਬੀਬੀ ਕੌਲਾਂ ਨੂੰ ਅੰਮ੍ਰਿਤਸਰ ਭੇਜ ਦਿੱਤਾ। ਗੁਰੂ ਹਰਿਗੋਬਿੰਦ ਸਾਹਿਬ ਨੇ ਉਸ ਵਾਸਤੇ ਇਕ ਵਖਰੇ ਮਕਾਨ ਦਾ ਇੰਤਜਾਮ ਕਰ ਦਿੱਤਾ। ਓਥੇ ਬੀਬੀ ਕੌਲਾਂ ਹਰ ਸਮੇਂ ਬਾਣੀ ਪੜ੍ਹਦੀ ਅਤੇ ਪ੍ਰਭੂ ਦੇ ਨਾਮ ਦਾ ਜਾਪ ਕਰਦੀ ਰਹਿੰਦੀ। ਇਕ ਦਿਨ ਬੀਬੀ ਕੌਲਾਂ ਨੂੰ ਗੁਰੂ ਜੀ ਦੇ ਮਹਿਲਾਂ ਵਿਚ ਜਾਣ ਦਾ ਸੁਭਾਗ ਪ੍ਰਾਪਤ ਹੋ ਗਿਆ। ਓਥੇ ਜਾ ਕੇ ਉਹ ਗੁਰੂ ਜੀ ਦੇ ਪਿਆਰੇ ਪਿਆਰੇ ਬੱਚਿਆਂ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਈ। ਉਹ ਸਾਰਾ ਦਿਨ ਉਨ੍ਹਾਂ ਨਾਲ ਖੇਡਦੀ ਰਹੀ। ਪਰ ਜਦ ਘਰ ਵਾਪਿਸ ਆਈ ਤਾਂ ਉਦਾਸ ਹੋ ਗਈ। ਉਹ ਸੋਚਣ ਲੱਗੀ ਜੇ ਉਸ ਨੇ ਵੀ ਗੁਰੂ ਜੀ ਨਾਲ ਵਿਆਹ ਕਰਾਇਆ ਹੁੰਦਾ ਤਾਂ ਉਸ ਦਾ ਵੀ ਇਕ ਪੁੱਤਰ ਹੁੰਦਾ। ਇਕ ਦਿਨ ਜਦ ਗੁਰੂ ਜੀ ਬੀਬੀ ਕੌਲਾਂ ਨੂੰ ਮਿਲਣ ਗਏ ਤਾਂ ਚੜ੍ਹਦੀ ਕਲਾ ਦੀ ਥਾਂ ਉਸ ਨੂੰ ਉਦਾਸ ਵੇਖ ਕੇ ਬਹੁਤ ਹੈਰਾਨ ਹੋਏ। ਜਦ ਉਨ੍ਹਾਂ ਇਸ ਦਾ ਕਾਰਨ ਪੁੱਛਿਆ ਤਾਂ ਬੀਬੀ ਕੌਲਾਂ ਨੇ ਆਪਣੀ ਖ਼ਾਹਿਸ਼ ਦੱਸ ਦਿੱਤੀ। ਗੁਰੂ ਜੀ ਨੇ ਕਹਾ, "ਇਹ ਧੀਆਂ ਪੁੱਤਰ ਤਾਂ ਜੰਮਦੇ ਮਰਦੇ ਰਹਿੰਦੇ ਹਨ, ਅਸੀਂ ਤੈਨੂੰ ਅਜੇਹਾ ਪੁੱਤਰ ਦੇਵਾਂਗੇ ਜਿਹੜਾ ਸਦਾ ਹੀ ਰਹੇਗਾ। ਉਨ੍ਹਾਂ ਉਸ ਨੂੰ ਦੱਸਿਆ ਕਿ ਉਹ ਉਸਦੇ ਨਾਂ ਉਤੇ ਇਕ ਸਰੋਵਰ ਬਣਾਉਣਗੇ ਜਿਸ ਦਾ ਨਾਂ ਕੌਲਸਰ ਹੋਵੇਗਾ। ਗੁਰੂ ਦੇ ਸਿੱਖ ਕੌਲਸਰ ਵਿਚ ਇਸ਼ਨਾਨ ਕਰਕੇ ਫਿਰ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਿਆ ਕਰਨਗੇ। ਮਾਤਾ ਕੌਲਾਂ ਇਹ ਗੱਲ ਸੁਣ ਕੇ ਪ੍ਰਸੰਨ ਹੋ ਗਈ।



# ਸਿੱਖਾਂ ਦੀ ਪਹਿਲੀ ਜੰਗ

ਪਹਿਲਾਂ ਕੇਵਲ ਸ਼ਾਹੀ ਪਰਿਵਾਰ ਅਤੇ ਬਾਦਸ਼ਾਹ ਹੀ ਸ਼ਿਕਾਰ ਖੇਡਿਆ ਕਰਦੇ ਸਨ ਅਤੇ ਹਿੰਦੂਆਂ ਨੂੰ ਸ਼ਿਕਾਰ ਖੇਡਣ ਦੀ ਆਗਿਆ ਨਹੀਂ ਸੀ। ਸ਼ਾਹੀ ਪਰਿਵਾਰਾਂ ਵਾਸਤੇ ਸ਼ਿਕਾਰ ਖੇਡਣ ਲਈ ਕਈ ਜੰਗਲ ਰਾਖਵੇਂ ਰੱਖੇ ਹੋਏ ਸਨ। ਇਕ ਦਿਨ ਸਿੱਖ ਵੀ ਸ਼ਿਕਾਰ ਖੇਡਦੇ ਖੇਡਦੇ ਉਸ ਜੰਗਲ ਵਿਚ ਪਹੁੰਚ ਗਏ ਜਿਥੇ ਕਿ ਸ਼ਾਹੀ ਪਰਿਵਾਰ ਸ਼ਿਕਾਰ ਖੇਡ ਰਿਹਾ ਸੀ। ਸਿੱਖਾਂ ਵੇਖਿਆ ਕਿ ਸ਼ਾਹੀ ਸ਼ਿਕਾਰੀਆਂ ਦਾ ਇਕ ਬਾਜ ਇਕ ਸ਼ਿਕਾਰ ਨੂੰ ਫੜ ਰਿਹਾ ਸੀ। ਉਨ੍ਹਾਂ ਆਪਣਾ ਬਾਜ ਉਸ ਦੇ ਪਿਛੇ ਛੱਡ ਦਿੱਤਾ। ਸਿੱਖਾਂ ਦੇ ਬਾਜ ਨੇ ਸ਼ਾਹੀ ਸ਼ਿਕਾਰੀਆਂ ਦੇ ਬਾਜ ਨੂੰ ਥੱਲੇ ਸੁੱਟ ਦਿੱਤਾ ਤੇ ਸ਼ਿਕਾਰ ਆਪ ਫੜ ਕੇ ਹੇਠਾਂ ਆ ਗਿਆ। ਸ਼ਾਹੀ ਸ਼ਿਕਾਰੀਆਂ ਦਾ ਬਾਜ ਜਦ ਸਿੱਖਾਂ ਪਾਸ ਆ ਡਿੱਗਾ ਤਾਂ ਉਨ੍ਹਾਂ ਬਾਜ ਨੂੰ ਫੜ ਲਿਆ। ਜਦ ਸ਼ਾਹੀ ਸ਼ਿਕਾਰੀ ਸਿੱਖਾਂ ਪਾਸੋਂ ਆਪਣਾ ਬਾਜ ਵਾਪਸ ਲੈਣ ਆਏ ਤਾਂ ਉਨ੍ਹਾਂ ਨਾਂਹ ਕਰ ਦਿੱਤੀ। ਉਨ੍ਹਾਂ ਜਦ ਲੜਾਈ ਦੀ ਧਮਕੀ ਦਿੱਤੀ ਤਾਂ ਉਨ੍ਹਾਂ ਕਿਹਾ, "ਸਾਨੂੰ ਲੜਾਈ ਦਾ ਕੋਈ ਡਰ ਨਹੀਂ। ਅਸੀਂ ਕਿਸੇ ਪਾਸੋਂ ਡਰਦੇ ਨਹੀਂ।"

ਸ਼ਾਹੀ ਸ਼ਿਕਾਰੀ ਨੇ ਲਾਹੌਰ ਦੇ ਗਵਰਨਰ ਕੁਲੀਜ ਖਾਂ ਪਾਸ ਸ਼ਿਕਾਇਤ ਕੀਤੀ। ਉਨ੍ਹਾਂ ਕਿਹਾ, "ਅਜ ਤਾਂ ਉਨ੍ਹਾਂ ਬਾਜ ਨੂੰ ਹੱਥ ਪਾਇਆ ਹੈ ਕਲ ਨੂੰ ਤਾਜ ਨੂੰ ਪਾਉਣਗੇ।" ਕੁਲੀਜ ਖਾਂ ਨੇ ਸਿੱਖਾਂ ਨੂੰ ਸੋਧਣ ਵਾਸਤੇ ਮੁਖਲਿਸ ਖਾਂ ਦੀ ਕਮਾਂਡ ਅਧੀਨ ਸੱਤ ਹਜ਼ਾਰ ਫ਼ੌਜ ਦੇ ਕੇ ਭੇਜ ਦਿੱਤਾ।

ਜਦ ਗੁਰੂ ਜੀ ਨੂੰ ਸ਼ਾਹੀ ਫ਼ੌਜਾਂ ਦੇ ਚੜ੍ਹ ਕੇ ਆਉਣ ਦਾ ਪਤਾ ਲੱਗਾ ਤਾਂ ਉਨ੍ਹਾਂ ਸਿੱਖਾਂ ਨੂੰ ਮੋਰਚੇ ਸੰਭਾਲਨ ਦਾ ਆਦੇਸ਼ ਕਰ ਦਿੱਤਾ। ਤੀਜੇ ਦਿਨ ਹੀ ਬੀਬੀ ਵੀਰੋ ਦੀ ਸ਼ਾਦੀ ਅੰਮ੍ਰਿਤਸਰ ਹੋਣੀ ਨਿਸ਼ਚਿਤ ਹੋਈ ਸੀ। ਗੁਰੂ ਜੀ ਓਸੇ ਵੇਲੇ ਗੁਰੂ ਗ੍ਰੰਥ ਸਾਹਿਬ ਅਤੇ ਆਪਣੇ ਪਰਿਵਾਰ ਨੂੰ ਝਬਾਲ ਪਹੁੰਚਾ ਦਿੱਤਾ ਅਤੇ ਬੀਬੀ ਵੀਰੋ ਦੇ ਸਹੁਰੇ ਵੀ ਇਹ ਸੁਨੇਹਾ ਭੇਜ ਦਿੱਤਾ ਕਿ ਜੰਞ ਝਬਾਲ ਵਿਖੇ ਆਵੇ। ਖਾਣ ਪੀਣ ਦਾ ਸਾਮਾਨ ਵੀ ਝਬਾਲ ਭੇਜ ਦਿੱਤਾ।

ਪਹਿਲਾਂ ਪਿੱਪਲੀ ਸਾਹਿਬ ਦੇ ਨਜ਼ਦੀਕ ਸ਼ਾਹੀ ਫ਼ੌਜ ਦਾ ਲੋਕਾਂ ਦੀ ਫ਼ੌਜ ਨਾਲ ਮੁਕਾਬਲਾ ਹੋਇਆ। ਇਹ ਅਜਿਹੀ ਪਹਿਲੀ ਜੰਗ ਸੀ ਕਿ ਇਕ ਪਾਸੇ ਆਜ਼ਾਦੀ ਦੀ ਖ਼ਾਤਰ ਲੋਕ ਲੜ ਰਹੇ ਸਨ ਅਤੇ ਦੂਸਰੇ ਪਾਸੇ ਜ਼ਾਲਮ ਹਾਕਮਾਂ ਦੀ ਫ਼ੌਜ ਸੀ। ਪਿੱਪਲੀ ਦੀ ਲੜਾਈ ਵਿਚ ਭਾਈ ਭਾਨਾ ਬੜੀ ਬਹਾਦਰੀ ਨਾਲ ਲੜਦੇ ਹੋਏ ਸ਼ਹੀਦ ਹੋ ਗਏ।

ਮੁਗ਼ਲ ਫ਼ੌਜ ਫਿਰ ਕਿਲ੍ਹੇ ਵਲ ਵਧੀ ਅਤੇ ਕਿਲ੍ਹੇ ਨੂੰ ਘੇਰ ਲਿਆ ਗਿਆ। ਗੁਰੂ ਜੀ ਵੀ ਆਪਣੇ ਪਰਿਵਾਰ ਨੂੰ ਝਬਾਲ ਛੱਡ ਕੇ ਕਿਲ੍ਹੇ ਵਿਚ ਆ ਗਏ ਸਨ। ਉਨ੍ਹਾਂ ਨੇ ਪੱਥਰ ਤੋਪ ਚਲਾਉਣ ਦਾ ਆਦੇਸ਼ ਦਿੱਤਾ। ਇਹ ਪੱਥਰ ਤੋਪ ਖੇਮਕਰਨ ਦੇ ਇਕ ਕਾਰੀਗਰ ਮੋਹਰੀ ਨੇ ਇਕ ਸੁੱਕੇ ਦਰਖ਼ਤ ਨੂੰ ਕੱਟ ਕੇ ਬਣਾਈ ਸੀ। ਇਸ ਤੋਪ ਵਿਚ ਪੱਥਰ ਨਿਕਲ ਕੇ ਜਦ ਮੁਗ਼ਲਾਂ ਉਤੇ ਡਿੱਗਣ ਲੱਗੇ ਤਾਂ ਮੁਗ਼ਲ ਭੁਆਟਣੀਆਂ ਖਾ-ਖਾ ਡਿੱਗਣ ਲੱਗੇ। ਫ਼ੌਜ ਦੇ ਪੈਰ ਉਖੜ ਗਏ ਅਤੇ ਉਹ ਪਿਛਾਂ ਨੂੰ ਭੱਜਣ ਲੱਗੇ। ਮੁਖਲਿਸ ਖਾਂ ਨੇ ਫਿਰ ਸ਼ਾਹੀ ਫ਼ੌਜ ਨੂੰ ਵੰਗਾਰਿਆ ਅਤੇ ਕਿਹਾ, "ਫ਼ਕੀਰਾਂ ਦੇ ਟੋਲੇ ਅੱਗੇ ਭੱਜਦਿਆਂ

ਤੁਹਾਨੂੰ ਸ਼ਰਮ ਨਹੀਂ ਆਉਂਦੀ।" ਸ਼ਾਹੀ ਫ਼ੌਜ ਵਿਚ ਫਿਰ ਅਣਖ ਜਾਗੀ ਅਤੇ ਹਨ੍ਹੇਰਾ ਹੋਣ ਤੱਕ ਉਹ ਲੜਦੇ ਰਹੇ। ਅਗਲਾ ਦਿਨ ਚੜ੍ਹਦਿਆਂ ਹੀ ਜੰਗ ਦਾ ਬਿਗਲ ਵੱਜ ਗਿਆ। ਪੈਂਦੇ ਖਾਂ ਨੇ ਸਿੱਖਾਂ ਦੀ ਫ਼ੌਜ ਦੀ ਕਮਾਂਡ ਸੰਭਾਲੀ ਅਤੇ ਕਿਲ੍ਹੇ ਤੋਂ ਬਾਹਰ ਨਿਕਲ ਕੇ ਮੁਗ਼ਲਾਂ ਨੂੰ ਪੈਰਾਂ ਹੇਠ ਹੀ ਲਤਾੜ ਲਤਾੜ ਮਾਰਨ ਲੱਗਾ। ਜਿਹੜਾ ਵੀ ਉਸਦੇ ਸਾਹਮਣੇ ਆਉਂਦਾ ਸੀ, ਉਸਦੇ ਇਕ ਵਾਰ ਨਾਲ ਹੀ ਖ਼ਤਮ ਹੋ ਜਾਂਦਾ ਸੀ। ਫਿਰ ਪੈਂਦੇ ਖਾਂ ਨੇ ਮੁਖਲਿਸ ਖਾਂ ਦੇ ਸਾਥੀ ਦੀਦਾਰ ਅਲੀ ਨੂੰ ਲਲਕਾਰਿਆ। ਦੀਦਾਰ ਅਲੀ ਵੀ ਮੁਗਲ ਫ਼ੌਜ ਦੇ ਚੋਣਵੇਂ ਸੂਰਮਿਆਂ ਵਿਚ ਗਿਣਿਆ ਜਾਂਦਾ ਸੀ। ਜਦ ਉਹ ਪੈਂਦੇ ਖਾਂ ਦੇ ਸਾਹਮਣੇ ਹੋਇਆ ਤਾਂ ਪਹਿਲੇ ਵਾਰ ਵਿਚ ਹੀ ਮਾਰਿਆ ਗਿਆ। ਮੁਖਲਿਸ ਖਾਂ ਨੇ ਫਿਰ ਗੁਰੂ ਜੀ ਨੂੰ ਦੁਵੰਦ ਯੁੱਧ ਵਾਸਤੇ ਲਲਕਾਰਿਆ। ਗੁਰੂ ਜੀ ਨੇ ਉਸ ਦੀ ਚਣੌਤੀ ਨੂੰ ਪ੍ਰਵਾਨ ਕੀਤਾ ਅਤੇ ਬਾਕੀ ਸਭ ਸੂਰਮੇ ਪਿੱਛੇ ਹੱਟ ਗਏ। ਗੁਰੂ ਜੀ ਨੇ ਪਹਿਲਾ ਤੀਰ ਚਲਾਇਆ ਜਿਹੜਾ ਮੁਖਲਿਸ ਖਾਂ ਦੇ ਘੋੜੇ ਦੇ ਵਿਚੋਂ ਦੀ ਲੰਘ ਗਿਆ। ਮੁਖਲਿਸ ਖਾਂ ਥੱਲੇ ਡਿੱਗ ਪਿਆ। ਗੁਰੂ ਜੀ ਵੀ ਆਪਣੇ ਘੋੜੇ ਤੋਂ ਉਤਰ ਕੇ ਮੁਖਲਿਸ ਖਾਂ ਦੇ ਸਾਹਮਣੇ ਹੋ ਗਏ। ਮੁਖਲਿਸ ਖਾਂ ਬੜੇ ਕਰੋਧ ਨਾਲ ਤਿੰਨ ਵਾਰ ਕੀਤੇ ਜਿਨ੍ਹਾਂ ਨੂੰ ਗੁਰੂ ਜੀ ਨੇ ਆਪਣੀ ਢਾਲ ਤੇ ਰੋਕ ਲਿਆ। ਫਿਰ ਉਨ੍ਹਾਂ ਆਪ ਐਸਾ ਵਾਰ ਕੀਤਾ ਕਿ ਤਲਵਾਰ ਮੁਖਲਿਸ ਖਾਂ ਦੀ ਢਾਲ ਨੂੰ ਚੀਰਦੀ ਹੋਈ ਉਸਦੇ ਸਰੀਰ ਦੇ ਵੀ ਦੋ ਟੋਟੇ ਕਰ ਗਈ। ਮੁਖਲਿਸ ਖਾਂ ਦੇ ਡਿੱਗ ਜਾਣ ਬਾਅਦ ਮੁਗ਼ਲ ਫ਼ੌਜਾਂ ਭੱਜ ਗਈਆਂ।



# ਸਿੱਖਾਂ ਦੀ ਦੂਸਰੀ ਜੰਗ

ਪਹਿਲੀ ਜੰਗ ਬੜੀ ਸ਼ਾਨ ਨਾਲ ਜਿੱਤ ਕੇ ਗੁਰੂ ਜੀ ਝਬਾਲ ਆ ਗਏ ਅਤੇ ਬੀਬੀ ਵੀਰੋ ਦਾ ਵਿਆਹ ਕਿਸੇ ਡਰ ਭੈਅ ਤੋਂ ਰਹਿਤ ਹੋ ਕੇ ਗੁਰ ਮਰਯਾਦਾ ਅਨੁਸਾਰ ਕਰ ਦਿੱਤਾ। ਵਿਆਹ ਤੋਂ ਵਿਹਲੇ ਹੋ ਕੇ ਆਪ ਤਰਨਤਾਰਨ ਹੁੰਦੇ ਹੋਏ ਗੋਇੰਦਵਾਲ ਪੁੱਜੇ। ਗੋਇੰਦਵਾਲ ਆਪ ਜੀ ਨੂੰ ਬਹੁਤ ਆਦਰ ਸਨਮਾਨ ਮਿਲਿਆ। ਗੁਰੂ ਅਮਰਦਾਸ ਦੇ ਪਰਿਵਾਰ ਵਲੋਂ ਜਦ ਹੋਰ ਠਹਿਰਨ ਵਾਸਤੇ ਬੇਨਤੀ ਕੀਤੀ ਗਈ ਤਾਂ ਆਪ ਨੇ ਆਪਣੀਆਂ ਮਹਿਲਾਵਾਂ ਅਤੇ ਬੱਚਿਆਂ ਨੂੰ ਓਥੇ ਹੀ ਛੱਡ ਦਿੱਤਾ ਅਤੇ ਆਪ ਕਰਤਾਰਪੁਰ ਚਲੇ ਗਏ। ਮਾਤਾ ਕੌਲਾਂ ਉਨ੍ਹਾਂ ਦਿਨਾਂ ਵਿਚ ਕਰਤਾਰਪੁਰ ਰਹਿ ਰਹੀ ਸੀ। ਉਸ ਦੇ ਬਿਮਾਰ ਹੋਣ ਬਾਰੇ ਗੁਰੂ ਜੀ ਨੂੰ ਸੂਚਨਾ ਮਿਲੀ ਸੀ। ਜਦ ਗੁਰੂ ਜੀ ਉਸ ਨੂੰ ਜਾ ਕੇ ਮਿਲੇ ਤਾਂ ਉਹ ਅਗਲੇ ਸੰਸਾਰ ਜਾਣ ਦੀਆਂ ਤਿਆਰੀਆਂ ਵਿਚ ਹੀ ਸੀ। ਗੁਰੂ ਜੀ ਦੇ ਦਰਸ਼ਨ ਕਰਕੇ ਉਹ ਹੋਸ਼ ਵਿਚ ਆ ਗਈ ਅਤੇ ਗੁਰੂ ਚਰਨਾਂ ਉਤੇ ਸਿਰ ਰੱਖ ਕੇ ਕਹਿਣ ਲੱਗੀ, "ਧੰਨ ਹੋ ਮੇਰੇ ਅਲਾਹ, ਮੈਨੂੰ ਜਾਂਦੀ ਵਾਰ ਦੇ ਦਰਸ਼ਨ ਦੇ ਦਿੱਤੇ ਹਨ।" ਫਿਰ ਉਹ ਕੁਝ ਸਮੇਂ ਬਾਅਦ ਚੜ੍ਹਾਈ ਕਰ ਗਈ। ਗੁਰੂ ਜੀ ਨੇ ਉਸ ਦੀ ਕਬਰ ਕਰਤਾਰਪੁਰ ਵਿਚ ਹੀ ਬਣਾਈ ਜਿਹੜੀ ਹਾਲੇ ਤਕ ਮੌਜੂਦ ਹੈ।

ਮਾਤਾ ਕੌਲਾਂ ਦੀ ਯਾਦ ਵਿਚ ਸੰਗਤਾਂ ਕਈ ਦਿਨ ਕੀਰਤਨ ਕਰਦੀਆਂ ਰਹੀਆਂ।

ਜਦ ਜਹਾਂਗੀਰ ਨੇ ਚੰਦੂ ਨੂੰ ਗੁਰੂ ਹਰਿਗੋਬਿੰਦ ਸਾਹਿਬ ਦੇ ਹਵਾਲੇ ਕੀਤਾ ਸੀ ਤਾਂ ਉਸ ਦੀ ਜਾਇਦਾਦ ਵੀ ਜ਼ਬਤ ਕਰ ਲਈ ਸੀ। ਗੁਰੂ ਜੀ ਨੇ ਉਸ ਦੇ ਪਿੰਡ ਰੁਹੇਲਾ ਨੂੰ ਮੁੜ ਵਸਾ ਕੇ ਉਸ ਦਾ ਨਾਂ ਸ੍ਰੀ ਹਰਿਗੋਬਿੰਦ ਪੁਰ ਰੱਖਿਆ। ਮਾਤਾ ਕੌਲਾਂ ਦੇ ਅੰਤਮ ਸੰਸਕਾਰ ਕਰਨ ਬਾਅਦ ਜਦ ਗੁਰੂ ਜੀ ਕਰਤਾਰਪੁਰ ਤੋਂ ਸ੍ਰੀ ਹਰਿਗੋਬਿੰਦਪੁਰ ਆਏ ਤਾਂ ਉਨ੍ਹਾਂ ਦੀ ਭਗਵਾਨ ਦਾਸ ਘੇਰੜ ਨਾਲ ਟਕਰ ਹੋ ਗਈ। ਭਗਵਾਨ ਦਾਸ ਸ੍ਰੀ ਹਰਿਗੋਬਿੰਦਪੁਰ ਦਾ ਮਾਲੀਆ ਉਗਰਾ ਕੇ ਜਲੰਧਰ ਦੇ ਸੂਬਾ ਪਾਸ ਜਮਾਂ ਕਰਵਾਇਆ ਕਰਦਾ ਸੀ। ਇਕ ਦਿਨ ਉਹ ਕੁਝ ਗੁੰਡੇ ਆਪਣੇ ਨਾਲ ਲੈ ਕੇ ਆਇਆ ਤਾਂਕਿ ਗੁਰੂ ਜੀ ਨੂੰ ਸ੍ਰੀ ਹਰਿਗੋਬਿੰਦ ਪੁਰ ਵਿਚੋਂ ਕੱਢ ਦਿੱਤਾ ਜਾਵੇ। ਉਹ ਆਪਣੇ ਗੁੰਡਿਆਂ ਨੂੰ ਲੈ ਕੇ ਗੁਰੂ ਜੀ ਨੂੰ ਡਰਾਉਣ ਧਮਕਾਉਣ ਲੱਗਾ। ਜਦ ਸਿੱਖਾਂ ਨੂੰ ਇਸ ਦਾ ਪਤਾ ਲੱਗਾ ਤਾਂ ਉਨ੍ਹਾਂ ਉਸਦੇ ਦੋ ਟੋਟੇ ਕਰਕੇ ਦਰਿਆ ਬਿਆਸ ਵਿਚ ਰੋੜ੍ਹ ਦਿੱਤਾ।

ਜਦ ਉਸਦੇ ਪੁੱਤਰ ਰਤਨ ਚੰਦ ਨੂੰ ਪਤਾ ਲੱਗਾ ਤਾਂ ਉਹ ਜਲੰਧਰ ਦੇ ਹਾਕਮ ਅਬਦੁੱਲਾ ਖਾਂ ਪਾਸ ਜਾ ਪੇਸ਼ ਹੋਇਆ। ਉਹ ਅੱਗੇ ਹੀ ਗੁਰੂ ਜੀ ਦੇ ਖਿਲਾਫ਼ ਸੀ, ਇਸ ਲਈ ਉਹ ਚਾਰ ਹਜ਼ਾਰ ਫ਼ੌਜ ਲੈ ਕੇ ਸ੍ਰੀ ਹਰਿਗੋਬਿੰਦ 'ਤੇ ਹਮਲਾ ਕਰਨ ਲਈ ਪਹੁੰਚ ਗਿਆ। ਜਦ ਗੁਰੂ ਜੀ ਨੂੰ ਇਸਦਾ ਪਤਾ ਲੱਗਾ ਤਾਂ ਉਨ੍ਹਾਂ ਵੀ ਸਿੱਖਾਂ ਨੂੰ ਮੋਰਚੇ ਸੰਭਾਲਣ ਦਾ ਆਦੇਸ਼ ਕਰ ਦਿੱਤਾ। ਫ਼ੌਜ ਦੇ ਨੇੜੇ ਪੁੱਜਣ 'ਤੇ ਸਿੱਖਾਂ ਨੇ ਤੀਰਾਂ ਦਾ ਐਸਾ ਮੀਂਹ ਵਰਸਾਇਆ ਕਿ ਸ਼ਾਹੀ ਫ਼ੌਜ ਜਾਨ ਬਚਾਉਣ ਲਈ ਇਧਰ ਓਧਰ ਭੱਜਣ ਲੱਗ ਪਈ। ਰਾਤ ਤਕ ਅਬਦੁਲਾ ਖਾਂ ਨੇ ਆਪਣੀ ਫ਼ੌਜ ਨੂੰ ਬਹੁਤ ਧਰਕਾਰਿਆ ਪਰ ਭਾੜੇ ਦੇ ਫ਼ੌਜੀ ਆਪਣੀਆਂ ਜਾਨਾਂ ਬਚਾਉਂਦੇ ਰਹੇ। ਅਗਲੇ ਦਿਨ ਅਬਦੁਲਾ ਖਾਂ ਨੇ ਆਪਣੇ ਦੋਹਾਂ ਪੁੱਤਰਾਂ ਨੂੰ ਫ਼ੌਜ ਦੇ ਕੇ ਅੱਗੇ

ਭੇਜਿਆ ਅਤੇ ਕਿਹਾ, "ਤੀਰਾਂ ਦੀ ਪ੍ਰਵਾਹ ਨਾ ਕਰਦੇ ਹੋਏ ਸਿੱਖਾਂ ਦੇ ਮੋਰਚਿਆਂ 'ਤੇ ਕਬਜ਼ਾ ਕਰ ਲਵੋ।" ਪਰ ਮੋਰਚਿਆਂ ਤੇ ਕਬਜ਼ਾ ਕਰਨ ਤੋਂ ਪਹਿਲਾਂ ਹੀ ਉਸਦੇ ਦੋਵੇਂ ਪੁੱਤਰ ਨਬੀ ਬਖਸ਼ ਅਤੇ ਕਰੀਮ ਬਖਸ਼ ਮਾਰੇ ਗਏ। ਜਦ ਅਬਦੁਲੇ ਨੂੰ ਇਹ ਪਤਾ ਲੱਗਾ ਕਿ ਉਸਦੇ ਦੋਵੇਂ ਪੁੱਤਰ ਮਾਰੇ ਗਏ ਹਨ ਤਾਂ ਉਹ ਸਿੱਖਾਂ ਦੀ ਫ਼ੌਜ ਨੂੰ ਚੀਰਦਾ ਹੋਇਆ ਗੁਰੂ ਜੀ ਦੇ ਸਾਹਮਣੇ ਜਾ ਡਟਿਆ। ਗੁਰੂ ਜੀ ਪਾਸ ਉਸ ਵੇਲੇ ਨਗਾਰਚੀ ਤੇ ਤੀਰਾਂ ਦੀ ਲੱਧੀ ਖਚਰ ਤੋਂ ਉਪਰੰਤ ਕੇਵਲ ਦੋ ਆਦਮੀ ਹੀ ਸਨ।

ਅਬਦੁਲੇ ਨੇ ਗੁਰੂ ਜੀ 'ਤੇ ਅੰਨ੍ਹੇਵਾਹ ਵਾਰ ਕਰਨੇ ਸ਼ੁਰੂ ਕਰ ਦਿੱਤੇ, ਪਰ ਗੁਰੂ ਜੀ ਉਸਦੇ ਵਾਰ ਆਪਣੀ ਢਾਲ 'ਤੇ ਰੋਕਦੇ ਰਹੇ। ਜਦ ਅਬਦੁਲਾ ਵਾਰ ਕਰਦਾ ਕਰਦਾ ਥੱਕ ਗਿਆ ਤਾਂ ਗੁਰੂ ਜੀ ਨੇ ਖੰਡੇ ਨਾਲ ਇਕ ਐਸਾ ਵਾਰ ਕੀਤਾ ਕਿ ਅਬਦੁਲਾ ਖਾਂ ਦੋ ਟੋਟੇ ਹੋ ਕੇ ਧਰਤੀ 'ਤੇ ਸੌਂ ਗਿਆ।

ਇਸ ਤੋਂ ਬਾਅਦ ਚੰਦੂ ਦਾ ਪੁੱਤਰ ਕਰਮ ਚੰਦ ਆਪਣੇ ਪਿਤਾ ਦੀ ਮੌਤ ਦਾ ਬਦਲਾ ਲੈਣ ਲਈ ਗੁਰੂ ਜੀ ਦੇ ਸਾਹਮਣੇ ਆ ਗਿਆ। ਜਦ ਗੁਰੂ ਜੀ ਨੇ ਉਸ ਉਤੇ ਤਲਵਾਰ ਨਾਲ ਹਮਲਾ ਕੀਤਾ ਤਾਂ ਗੁਰੂ ਜੀ ਦੀ ਤਲਵਾਰ ਹੀ ਟੁੱਟ ਗਈ। ਗੁਰੂ ਜੀ ਨੇ ਉਸ ਨੂੰ ਪੀਰੀ ਦੀ ਤਲਵਾਰ ਨਾਲ ਮਾਰਨਾ ਠੀਕ ਨਾ ਸਮਝਿਆ ਤੇ ਉਸ ਨੂੰ ਧੌਣ ਤੋਂ ਜਾ ਫੜਿਆ ਫਿਰ ਉਨ੍ਹਾਂ ਉਸ ਨੂੰ ਐਸਾ ਪਟਕਾ ਕੇ ਮਾਰਿਆ ਕਿ ਉਹ ਡਿਗਦਾ ਹੀ ਸਵਾਸ ਛੱਡ ਗਿਆ। ਇਸ ਤਰ੍ਹਾਂ ਇਹ ਲੜਾਈ ਵੀ ਗੁਰੂ ਜੀ ਨੇ ਜਿੱਤ ਲਈ।

ਜਦ ਸ਼ਾਹ ਜਹਾਨ ਬਾਦਸ਼ਾਹ ਨੂੰ ਇਸ ਹਾਰ ਦਾ ਪਤਾ ਲੱਗਾ ਤਾਂ ਉਸ ਹੁਕਮ ਦਿੱਤਾ ਕਿ ਸ਼ਹਿਰ ਨੂੰ ਢਾਹ ਢੇਰੀ ਕਰ ਦਿੱਤਾ ਜਾਵੇ। ਪਰ ਜਦ ਉਸ ਨੂੰ ਵਜ਼ੀਰ ਖਾਂ ਨੇ ਦੱਸਿਆ, "ਗੁਰੂ ਜੀ ਸ਼ਹਿਰ ਵਿਚ ਵਸਦੇ ਮੁਸਲਮਾਨਾਂ ਵਾਸਤੇ ਮਸੀਤ ਬਣਾ ਰਹੇ ਸਨ ਜਿਸ ਨੂੰ ਭਗਵਾਨ ਦਾਸ ਰੋਕਦਾ ਸੀ।" ਇਹ ਗੱਲ ਸੁਣ ਕੇ ਸ਼ਾਹ ਜਹਾਨ ਨੇ ਜਲੰਧਰ ਦੇ ਹਾਕਮ ਦੀ ਜਾਇਦਾਦ ਜ਼ਬਤ ਕਰਨ ਦਾ ਹੁਕਮ ਦੇ ਦਿੱਤਾ।



# ਭਾਈ ਗੁਪਾਲਾ

ਜੰਗਾਂ, ਯੁੱਧਾਂ ਵਿਚ ਰੁਝੇ ਰਹਿਣ ਕਰਕੇ ਗੁਰੂ ਜੀ ਨੇ ਬੇਸ਼ਕ ਆਪ ਬਾਣੀ ਨਹੀਂ ਸੀ ਲਿਖੀ ਪਰ ਉਹ ਬਾਣੀ ਦਾ ਸਤਿਕਾਰ ਬਹੁਤ ਕਰਦੇ ਸਨ। ਜਦ ਕੀਰਤਨ ਹੁੰਦਾ ਸੀ ਤਾਂ ਬੜੇ ਪਿਆਰ ਨਾਲ ਸਰਵਣ ਕਰਦੇ ਸਨ। ਇਤਨੇ ਇਕਾਗਰ ਚਿੱਤ ਹੋ ਜਾਂਦੇ ਸਨ ਕਿ ਬਾਹਰਲੀ ਦੁਨੀਆਂ ਦੀ ਹੋਂਦ ਹੀ ਭੁੱਲ ਜਾਂਦੇ ਸਨ। ਇਕ ਦਿਨ ਦਰਬਾਰ ਲੱਗਾ ਹੋਇਆ ਸੀ ਅਤੇ ਗੁਰੂ ਜੀ ਕੀਰਤਨ ਉਪਰੰਤ ਸਿੱਖਾਂ ਨੂੰ ਉਪਦੇਸ਼ ਦੇ ਰਹੇ ਸਨ। ਸ਼ੁੱਧ ਬਾਣੀ ਪਾਠ ਦੀ ਮਹੱਤਤਾ ਨੂੰ ਦਰਸਾਉਂਦਿਆਂ ਉਨ੍ਹਾਂ ਕਿਹਾ, "ਸ਼ੁੱਧ ਪਾਠ ਕਰਨ ਨਾਲ ਜਿਥੇ ਹਿਰਦਾ ਸ਼ੁੱਧ ਹੁੰਦਾ ਹੈ, ਓਥੇ ਮਨੁੱਖ ਦਾ ਪ੍ਰਭੂ ਨਾਲ ਵੀ ਮੇਲ ਹੁੰਦਾ ਹੈ। ਸ਼ੁੱਧ ਪਾਠ ਕਰਨ ਵਾਲਾ ਗੁਰੂ ਦੀਆਂ ਖ਼ੁਸ਼ੀਆਂ ਵੀ ਪ੍ਰਾਪਤ ਕਰਦਾ ਹੈ।"

ਉਪਦੇਸ਼ ਕਰਦੇ ਕਰਦੇ ਉਹ ਰੁੱਕ ਗਏ ਅਤੇ ਕਹਿਣ ਲੱਗੇ, "ਕੀ ਤੁਹਾਡੇ ਵਿਚ ਕੋਈ ਐਸਾ ਸਿੱਖ ਵੀ ਹੈ ਜਿਹੜਾ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਕਰ ਸਕਦਾ ਹੋਵੇ।"

ਕਾਫ਼ੀ ਦੇਰ ਦਰਬਾਰ ਵਿਚ ਚੁੱਪ ਪਸਰੀ ਰਹੀ ਅਤੇ ਕਿਸੇ ਸਿੱਖ ਵੀ ਇਹ ਹਿੰਮਤ ਨਾ ਕੀਤੀ ਕਿ ਸ਼ੁੱਧ ਪਾਠ ਕਰਨ ਦਾ ਦਾਅਵਾ ਪੇਸ਼ ਕਰ ਸਕੇ। ਭਾਵੇਂ ਸੈਂਕੜੇ ਸਿੱਖਾਂ ਨੂੰ ਜਪੁ ਜੀ ਸਾਹਿਬ ਦਾ ਪਾਠ ਜ਼ਬਾਨੀ ਯਾਦ ਸੀ ਪਰ ਗੁਰੂ ਜੀ ਨੂੰ ਸੁਣਾਉਣ ਵਿਚ ਹਰ ਕੋਈ ਝਿਜਕਦਾ ਸੀ।

ਕੁਝ ਸਮੇਂ ਬਾਅਦ ਭਾਈ ਗੁਪਾਲਾ ਉਠ ਕੇ ਖੜਾ ਹੋਇਆ। ਉਹ ਕਹਿਣ ਲੱਗਾ, "ਮੈਂ ਸ਼ੁੱਧ ਪਾਠ ਦਾ ਦਾਅਵਾ ਤਾਂ ਨਹੀਂ ਕਰਦਾ ਹਾਂ, ਪਰ ਮੈਂ ਇਹ ਕੋਸ਼ਿਸ਼ ਕਰਾਂਗਾ। ਬਾਕੀ ਆਪ ਜੀ ਦੀ ਕਿਰਪਾ ਹੋਣੀ ਚਾਹੀਦੀ ਹੈ, ਸ਼ੁੱਧ ਪਾਠ ਆਪਣੇ ਆਪ ਹੋ ਜਾਂਦਾ ਹੈ।" ਗੁਰੂ ਜੀ ਨੇ ਉਸ ਨੂੰ ਪਾਠ ਕਰਨ ਦੀ ਆਗਿਆ ਦੇ ਦਿੱਤੀ। ਗੁਰੂ ਜੀ ਉਸ ਸਮੇਂ ਪਲੰਘ ਦੇ ਸਰਹਾਣੇ ਵਾਲੇ ਪਾਸੇ ਬੈਠੇ ਸਨ।

ਭਾਈ ਗੁਪਾਲਾ ਏਨੀ ਇਕਾਗਰਤਾ ਨਾਲ ਸ਼ੁੱਧ ਪਾਠ ਕਰਨ ਲੱਗਾ ਕਿ ਸੰਗਤਾਂ ਵਿਚ ਮਸਤੀ ਛਾ ਗਈ। ਹਰ ਕੋਈ ਪਾਠ ਦੇ ਨਾਲ ਨਾਲ ਹੀ ਝੂਮ ਰਿਹਾ ਸੀ। ਓਧਰ ਗੁਰੂ ਜੀ ਪਾਠ ਸੁਣਦੇ-ਸੁਣਦੇ ਸਿਰਹਾਣੇ ਤੋਂ ਪੈਂਦ ਵਲ ਖਿਸਕਦੇ ਆ ਰਹੇ ਸਨ। ਗੁਰੂ ਜੀ ਆਪਣੇ ਮਨ ਵਿਚ ਸੋਚ ਰਹੇ ਸਨ ਜੇ ਇਹ ਏਨੀ ਇਕਾਗਰਤਾ ਅਤੇ ਸ਼ੁੱਧਤਾ ਨਾਲ ਪਾਠ ਕਰ ਗਿਆ ਤਾਂ ਮੈਂ ਇਸ ਨੂੰ ਗੁਰ-ਗੱਦੀ ਸੌਂਪ ਦੇਵਾਂਗਾ, ਪਰ ਭਾਈ ਗੁਪਾਲਾ ਜਦ ਆਖ਼ਰੀ ਪੌੜੀਆਂ 'ਤੇ ਪੁੱਜਾ ਤਾਂ ਉਸ ਦੇ ਮਨ ਦੀ ਇਕਾਗਰਤਾ ਵੀ ਭੰਗ ਹੋ ਗਈ। ਉਹ ਸੋਚਣ ਲੱਗਾ ਕਿ ਮੇਰੇ ਏਨੇ ਸ਼ੁੱਧ ਪਾਠ ਤੋਂ ਖ਼ੁਸ਼ ਹੋ ਕੇ ਗੁਰੂ ਜੀ ਮੈਨੂੰ ਕਹਿਣਗੇ, "ਭਾਈ ਗੁਪਾਲਾ! ਤੂੰ ਪਾਠ ਬੜੀ ਇਕਾਗਰਤਾ ਨਾਲ ਕੀਤਾ ਹੈ, ਅਸੀਂ ਤੇਰੇ 'ਤੇ ਬਹੁਤ ਖ਼ੁਸ਼ ਹੋਏ ਹਾਂ, ਮੰਗ ਜੋ ਕੁਝ ਮੰਗਦਾ ਹੈ? ਫਿਰ ਮੈਨੂੰ ਕੀ ਮੰਗਣਾ ਚਾਹੀਦਾ ਹੈ। ਮੈਨੂੰ ਉਹ ਚੀਨਾ ਘੋੜਾ ਮੰਗ ਲੈਣਾ ਚਾਹੀਦਾ ਹੈ ਜਿਹੜਾ ਕਿ ਸੁਭਾਗੇ ਨੇ ਗੁਰੂ ਜੀ ਨੂੰ ਪੇਸ਼ ਕੀਤਾ ਹੈ।" ਇਨ੍ਹਾਂ ਸੋਚਾਂ ਵਿਚ ਭਾਈ ਗੁਪਾਲਾ ਜੀ ਨੇ ਜਪੁਜੀ ਸਾਹਿਬ ਦੀ ਸਮਾਪਤੀ ਦਾ ਸਲੋਕ ਪੜ੍ਹਿਆ। ਗੁਰੂ ਜੀ ਜਿਹੜੇ ਪੈਂਦ ਵੱਲ ਖਿਸਕਦੇ ਆਉਂਦੇ ਸਨ ਫਿਰ ਸਿਰਹਾਣੇ ਵੱਲ ਹੋ ਗਏ।

ਗੁਰੂ ਜੀ ਕਹਿਣ ਲੱਗੇ, "ਜਦ ਭਾਈ ਗੁਪਾਲਾ ਪਾਠ ਕਰਨ ਲੱਗੇ ਸਨ ਤਾਂ ਇਨ੍ਹਾਂ ਨੇ ਚਿੱਤ ਇਕ

ਪ੍ਰਭੂ ਨਾਲ ਜੋੜਿਆ ਹੋਇਆ ਸੀ। ਉਸ ਸਮੇਂ ਅਸੀਂ ਵਿਚਾਰ ਬਣਾਇਆ ਕਿ ਇਸ ਨੂੰ ਗੁਰ-ਗੱਦੀ ਹੀ ਦੇ ਦੇਵਾਂਗੇ ਪਰ ਆਖ਼ਰੀ ਪਉੜੀਆਂ 'ਤੇ ਪਹੁੰਚਣ ਉਤੇ ਇਸ ਦੀ ਖ਼ਾਹਿਸ਼ ਚੀਨੇ ਘੋੜੇ 'ਤੇ ਚਲੇ ਗਈ। ਅਸੀਂ ਉਹ ਚੀਨਾ ਘੋੜਾ ਭਾਈ ਗੁਪਾਲੇ ਨੂੰ ਇਨਾਮ ਵਜੋਂ ਦਿੰਦੇ ਹਾਂ।"

ਫਿਰ ਗੁਰੂ ਜੀ ਭਾਈ ਗੁਪਾਲੇ ਨੂੰ ਸੰਬੋਧਨ ਕਰਦੇ ਕਹਿਣ ਲੱਗੇ, "ਜੇ ਤੁਸੀਂ ਇਕ ਮਨ, ਇਕ ਚਿੱਤ ਇਕਾਗਰ ਹੋ ਕੇ ਸਾਰਾ ਪਾਠ ਕਰ ਜਾਂਦੇ ਤਾਂ ਗੁਰਿਆਈ ਦਾ ਹੱਕਦਾਰ ਹੋ ਜਾਣਾ ਸੀ। ਪਰ ਪ੍ਰਭੂ-ਮਿਲਾਪ ਦੀ ਬਜਾਏ ਸੰਸਾਰਿਕ ਵਸਤੂਆਂ ਦੀ ਖਿੱਚ ਨੇ ਤੁਹਾਨੂੰ ਹੇਠਾਂ ਲੈ ਆਂਦਾ। ਹੁਣ ਤੁਸੀਂ ਕੇਵਲ ਇਕ ਘੋੜੇ ਦੀ ਕਲਪਨਾ ਕੀਤੀ ਸੀ, ਘੋੜਾ ਹਾਜ਼ਰ ਹੈ।"

ਭਾਈ ਗੁਪਾਲੇ ਨੇ ਗੁਰੂ ਸਾਹਿਬ ਦੀਆਂ ਇਨ੍ਹਾਂ ਗੱਲਾਂ ਨੂੰ ਸਵੀਕਾਰ ਕੀਤਾ ਅਤੇ ਕਿਹਾ, "ਗੁਰੂ ਜੀ ਠੀਕ ਫ਼ਰਮਾ ਰਹੇ ਹੋ, ਅਸੀਂ ਸੰਸਾਰੀ ਜੀਵ ਇਕ ਦਮ ਕਿਸ ਤਰ੍ਹਾਂ ਉਠ ਸਕਦੇ ਹਾਂ ਕਿ ਸੰਤਾਂ ਮਹਾਂਪੁਰਸ਼ਾਂ ਦਾ ਮੁਕਾਬਲਾ ਕਰ ਸਕੀਏ। ਦੁਨੀਆਂ ਵਿਚ ਵਿਰਲੇ ਹੀ ਇਨਸਾਨ ਹਨ ਜਿਹੜੇ ਮਾਇਆ, ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਮੁਕਤ ਹੁੰਦੇ ਹਨ।" ਪਰ ਗੁਰੂ ਜੀ ਨੇ ਉਸ ਨੂੰ ਟੋਕਦਿਆਂ ਕਿਹਾ, "ਗੁਰੂ ਘਰ ਵਿਚ ਜਿਹੜਾ ਵੀ ਸੱਚੇ ਦਿਲੋਂ ਪਾਠ ਕਰਦਾ ਹੈ, ਉਹ ਸੰਤ ਹੀ ਹੈ। ਪਾਠ ਕਰਦੇ ਸਮੇਂ ਧਿਆਨ ਸੰਸਾਰੀ ਕਾਰ-ਵਿਹਾਰ ਵਿਚ ਰਖਣ ਨਾਲ ਪਾਠ ਦਾ ਕੋਈ ਫ਼ਾਇਦਾ ਨਹੀਂ। ਪਰ ਸੱਚੇ ਦਿਲੋਂ ਇਕਾਗਰ ਹੋ ਕੇ ਇਕ ਵਾਰ ਪਾਠ ਕਰਨ ਵਾਲਾ ਮਹਾਤਮਾ ਬਣ ਜਾਂਦਾ ਹੈ। ਹੁਣੇ ਹੀ ਤੁਸੀਂ ਸਾਥੋਂ ਗੱਦੀ ਖੋਹਣ ਵਾਲੇ ਸੀ, ਇਹ ਸਭ ਤੁਹਾਡੀ ਇਕਾਗਰਤਾ ਦਾ ਸਿੱਟਾ ਸੀ।"



# ਬਾਬਾ ਸ੍ਰੀ ਚੰਦ ਨਾਲ ਮੇਲ

ਸ੍ਰੀ ਹਰਿਗੋਬਿੰਦਪੁਰ ਦੀ ਜੰਗ ਨੇ ਦੁਆਬੇ ਦੇ ਸਿੱਖਾਂ ਦਾ ਬੜਾ ਹੌਸਲਾ ਵਧਾਇਆ। ਅਬਦੁਲਾ ਖਾਂ ਦੀ ਮੌਤ ਪਿਛੋਂ ਦੁਆਬੇ ਵਿਚ ਜ਼ੁਲਮਾਂ ਦਾ ਅੰਤ ਹੋ ਗਿਆ। ਗੁਰੂ ਜੀ ਨੇ ਕੁਝ ਦਿਨ ਸ਼ਹਿਰ ਵਿਚ ਠਹਿਰ ਕੇ ਚਾਰ ਦੀਵਾਰੀ ਕਰਵਾ ਦਿੱਤੀ ਅਤੇ ਭਗਵਾਨ ਦਾਸ ਦੇ ਘਰ ਨੂੰ ਢਾਹ ਕੇ ਮਸੀਤ ਬਣਾ ਦਿੱਤੀ। ਉਨ੍ਹਾਂ ਦਿਨਾਂ ਵਿਚ ਹੀ ਆਪ ਜੀ ਨੂੰ ਬਾਬਾ ਬੁੱਢਾ ਜੀ ਦਾ ਸੁਨੇਹਾ ਪੁੱਜਾ ਕਿ ਉਨ੍ਹਾਂ ਦਾ ਆਖ਼ਰੀ ਸਮਾਂ ਨੇੜੇ ਆ ਢੁੱਕਾ ਹੈ ਇਸ ਲਈ ਉਨ੍ਹਾਂ ਨੂੰ ਦਰਸ਼ਨ ਦੇ ਜਾਣ। ਬਾਬਾ ਬੁੱਢਾ ਜੀ ਦੀ ਉਮਰ ਉਸ ਸਮੇਂ 125 ਸਾਲ ਦੀ ਹੋ ਗਈ ਸੀ।

ਸੁਨੇਹਾ ਮਿਲਦੇ ਹੀ ਗੁਰੂ ਹਰਿਗੋਬਿੰਦ ਸਾਹਿਬ ਰਮਦਾਸ ਪਿੰਡ ਬਾਬਾ ਬੁੱਢਾ ਜੀ ਪਾਸ ਪੁੱਜ ਗਏ। ਬਾਬਾ ਬੁੱਢਾ ਜੀ ਗੁਰੂ ਜੀ ਨੂੰ ਵੇਖ ਕੇ ਬਹੁਤ ਖ਼ੁਸ਼ ਹੋਏ। ਗੁਰੂ ਜੀ ਨੇ ਕਿਹਾ, "ਧੰਨ ਹੋ ਬਾਬਾ ਜੀ! ਤੁਸੀਂ ਪੰਜ ਗੁਰੂਆਂ ਦਾ ਸੰਗ ਮਾਣਿਆ ਅਤੇ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਅਤੇ ਸੇਵਾ ਕਰਨ ਦਾ ਸੁਭਾਗ ਲਿਆ ਹੈ। ਦੁਨੀਆਂ ਨੂੰ ਤੁਸਾਂ ਇਹ ਦਰਸਾ ਦਿੱਤਾ ਹੈ ਕਿ ਇਕ ਸਾਧਾਰਨ ਮਨੁੱਖ ਵੀ ਗੁਰੂ ਸ਼ਬਦ ਹਿਰਦੇ ਵਿਚ ਵਸਾਉਣ ਨਾਲ ਬ੍ਰਹਮਗਿਆਨੀ ਬਣ ਜਾਂਦਾ ਹੈ।" ਅਗਲੇ ਦਿਨ ਸੱਪ ਦੀ ਕੁੰਜ ਉਤਾਰਨ ਵਾਂਗ ਬਾਬਾ ਬੁੱਢਾ ਜੀ ਪ੍ਰਭੂ ਵਿਚ ਵਿਲੀਨ ਹੋ ਗਏ। ਸੰਸਾਰਿਕ ਰਸਮਾਂ ਪੂਰੀਆਂ ਕਰਨ ਉਪਰੰਤ ਉਨ੍ਹਾਂ ਬਾਬਾ ਬੁੱਢਾ ਜੀ ਦੇ ਪੜੋਤੇ, ਬਾਬਾ ਭਾਨਾ ਦੇ ਦਸਤਾਰ ਸਜਾਈ ਅਤੇ ਉਸ ਨੂੰ ਬਾਬਾ ਬੁੱਢਾ ਜੀ ਦੀ ਗੱਦੀ ਬਖ਼ਸ਼ੀ।

ਰਮਦਾਸ ਤੋਂ ਚਲ ਕੇ ਗੁਰੂ ਜੀ ਕਰਤਾਰਪੁਰ ਰਾਵੀ ਦਰਿਆ ਤੋਂ ਪਾਰ ਪੁਜੇ, ਓਥੇ ਗੁਰੂ ਨਾਨਕ ਦੇਵ ਜੀ ਦੇ ਪੋਤਰਿਆਂ ਨੂੰ ਮਿਲ ਕੇ ਬਾਬਾ ਸ੍ਰੀ ਚੰਦ ਨੂੰ ਮਿਲਣ ਲਈ ਉਨ੍ਹਾਂ ਦੇ ਪਿੰਡ ਬਾਠ ਚਲੇ ਗਏ। ਗੁਰੂ ਜੀ ਦੇ ਨਾਲ ਉਸ ਸਮੇਂ ਬਾਬਾ ਗੁਰਦਿੱਤਾ ਅਤੇ ਬਾਬਾ ਸੂਰਜ ਮਲ ਵੀ ਸਨ। ਬਾਬਾ ਸ੍ਰੀ ਚੰਦ ਜੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲ ਕੇ ਬਹੁਤ ਪ੍ਰਸੰਨ ਹੋਏ। ਗੁਰੂ ਜੀ ਆਪਣੇ ਦੋਹਾਂ ਪੁੱਤਰਾਂ ਸਮੇਤ ਬਾਬਾ ਜੀ ਪਾਸ ਬਰਾਜ ਗਏ। ਗੁਰੂ ਜੀ ਬਾਬਾ ਜੀ ਨੂੰ ਜੰਗਾਂ, ਯੁੱਧਾਂ ਦਾ ਹਾਲ ਸੁਣਾਉਂਦੇ ਰਹੇ। ਪਰ ਬਾਬਾ ਸ੍ਰੀ ਚੰਦ ਦਾ ਧਿਆਨ ਸਾਹਿਬਜ਼ਾਦਾ ਗੁਰਦਿੱਤਾ ਜੀ ਵੱਲ ਸੀ। ਉਨ੍ਹਾਂ ਦਾ ਮੁਹਾਂਦਰਾ ਉਨ੍ਹਾਂ ਨੂੰ ਬਿਲਕੁਲ ਗੁਰੂ ਨਾਨਕ ਵਰਗਾਂ ਲੱਗਾ। ਫਿਰ ਬਾਬਾ ਸ੍ਰੀ ਚੰਦ ਜੀ ਕਹਿਣ ਲੱਗੇ, "ਆਪ ਦੇ ਕਿੰਨੇ ਸਾਹਿਬਜ਼ਾਦੇ ਹਨ?" ਗੁਰੂ ਜੀ ਨੇ ਜਦ ਉਨ੍ਹਾਂ ਨੂੰ ਦੱਸਿਆ ਕਿ ਪੰਜ ਹਨ ਤਾਂ ਬਾਬਾ ਜੀ ਕਹਿਣ ਲੱਗੇ, "ਇਨ੍ਹਾਂ ਪੰਜਾਂ ਵਿਚੋਂ ਕੋਈ ਬਾਬੇ ਦਾ ਵੀ ਹੈ?" ਗੁਰੂ ਜੀ ਨੇ ਕਿਹਾ, "ਪੰਜੇ ਬਾਬਾ ਜੀ ਦੇ ਹਨ, ਇਨ੍ਹਾਂ ਵਿਚੋਂ ਜਿਹੜਾ ਮਰਜ਼ੀ ਲੈ ਲਵੋ।"

ਫਿਰ ਬਾਬਾ ਸ੍ਰੀ ਚੰਦ ਜੀ ਗੁਰਦਿੱਤਾ ਦਾ ਹੱਥ ਫੜ ਕੇ ਕਹਿਣ ਲੱਗੇ, "ਇਹ ਤੁਹਾਡਾ ਵੀ ਟਿੱਕਾ ਹੈ ਤਾਂ ਸਾਡਾ ਵੀ ਇਹੋ ਟਿੱਕਾ ਹੈ, ਇਸ ਲਈ ਹੁਣ ਇਹ ਦੀਨ ਦੁਨੀ ਦਾ ਟਿੱਕਾ ਹੋਇਆ।" ਫਿਰ ਉਨ੍ਹਾਂ ਉੱਠ ਕੇ ਆਪਣੀ ਸੇਲੀ ਟੋਪੀ ਸ੍ਰੀ ਗੁਰਦਿੱਤੇ ਨੂੰ ਪਹਿਨਾ ਦਿੱਤੀ ਅਤੇ ਕਹਿਣ ਲੱਗੇ, "ਗੁਰੂ ਨਾਨਕ ਜੀ ਦੀ ਮੀਰੀ ਪੀਰੀ ਦੀ ਦਾਤ ਤਾਂ ਪਹਿਲਾਂ ਹੀ ਤੁਹਾਡੇ ਘਰ ਗਈ ਹੋਈ ਹੈ, ਇਹ ਫ਼ਕੀਰੀ ਮੇਰੇ ਪਾਸ ਸੀ,

ਇਹ ਵੀ ਤੁਹਾਨੂੰ ਦਿੱਤੀ।"

ਗੁਰੂ ਜੀ ਬੜੇ ਪ੍ਰਸੰਨ ਹੋਏ ਅਤੇ ਇਹ ਕਹਿਣ ਲੱਗੇ, "ਮਹਾਂਪੁਰਸ਼ੋ! ਇਹ ਸਭ ਆਪਦੀ ਬਖ਼ਸ਼ਿਸ਼ ਹੈ।" ਉਸ ਦਿਨ ਤੋਂ ਸ੍ਰੀ ਗੁਰਦਿੱਤੇ ਨੂੰ ਬਾਬਾ ਦਾ ਵਰ ਹੋਣ ਕਰਕੇ ਲੋਕ, "ਬਾਬਾ ਗੁਰਦਿੱਤਾ, ਦੀਨ ਦੁਨੀ ਦਾ ਟਿੱਕਾ," ਕਹਿਣ ਲੱਗ ਪਏ। ਇਸ ਤਰ੍ਹਾਂ ਬਾਬਾ ਸ੍ਰੀ ਚੰਦ ਆਪਣੀ 110 ਸਾਲ ਦੀ ਕਮਾਈ ਬਾਬੇ ਗੁਰਦਿੱਤੇ ਦੀ ਝੋਲੀ ਪਾ ਗਏ। ਇਸ ਤਰ੍ਹਾਂ ਸਿੱਖੀ ਦੇ ਪ੍ਰਚਾਰ ਲਈ ਇਕ ਨਿੱਗਰ ਸਾਧਣ ਹਾਸਲ ਹੋ ਗਿਆ। ਗੁਰੂ ਰਾਮਦਾਸ ਜੀ ਨੇ ਨਿਮਰਤਾ ਵਿਖਾ ਕੇ ਬਾਬਾ ਜੀ ਨੂੰ ਮੋਹ ਲਿਆ ਸੀ ਤੇ ਗੁਰੂ ਹਰਿਗੋਬਿੰਦ ਜੀ ਨੇ ਆਪਣਾ ਪੁੱਤਰ ਉਨ੍ਹਾਂ ਦੇ ਹਵਾਲੇ ਕਰ ਕੇ ਉਦਾਸੀ ਮੱਤ ਨੂੰ ਵੀ ਆਪਣੇ ਵਿਚ ਮਿਲਾ ਲਿਆ। ਬਾਅਦ ਵਿਚ ਉਦਾਸੀ ਸੰਪਰਦਾਇ ਨੇ ਸਿੱਖੀ ਦੇ ਪ੍ਰਚਾਰ ਲਈ ਬਹੁਤ ਕੰਮ ਕੀਤਾ।

ਜਦ ਸਿੱਖ ਪੰਥ ਬੜੀਆਂ ਮੁਸ਼ਕਲਾਂ ਵਿਚੋਂ ਲੰਘ ਰਿਹਾ ਸੀ ਅਤੇ ਉਸਦੀ ਹੋਂਦ ਨੂੰ ਵੀ ਖ਼ਤਰਾ ਬਣ ਗਿਆ ਸੀ ਤਾਂ ਉਦਾਸੀਆਂ ਨੇ ਘਰ ਘਰ ਜਾ ਕੇ ਸਿੱਖੀ ਦਾ ਪ੍ਰਚਾਰ ਕੀਤਾ। ਇਸ ਲਈ ਬਾਬਾ ਸ੍ਰੀ ਚੰਦ ਦਾ ਬਾਬਾ ਗੁਰਦਿੱਤਾ ਜੀ ਨੂੰ ਆਪਣਾ ਵਾਰਿਸ ਬਣਾਉਣਾ ਇਕ ਇਤਿਹਾਸਿਕ ਘਟਨਾ ਹੈ। ਉਸ ਸਮੇਂ ਦੇਸ਼ ਵਿਚ ਬਾਬਾ ਸ੍ਰੀ ਚੰਦ ਦੀਆਂ ਚਾਰ ਪ੍ਰਮੁੱਖ ਧੂਣੀਆਂ (ਪ੍ਰਚਾਰ ਕੇਂਦਰ) ਸਨ। ਬਾਬਾ ਸ੍ਰੀ ਚੰਦ ਜੀ ਨੇ ਇਹ ਚਾਰੇ ਧੂਣੀਆਂ ਬਾਬਾ ਗੁਰਦਿੱਤਾ ਦੇ ਹਵਾਲੇ ਕਰ ਦਿੱਤੀਆਂ। ਇਹ ਚਾਰ ਧੂਣੀਆਂ ਦੇ ਮੁਖ ਪ੍ਰਚਾਰਕ ਸਨ; ਬਾਬਾ ਅਲਮਸਤ ਜੀ, ਬਾਬਾ ਬਾਲੂ ਹਸਣਾ, ਬਾਬਾ ਗੋਇੰਦਾ ਅਤੇ ਬਾਬਾ ਫੂਲ ਜੀ।



# ਜਾਨੀ ਕੋ ਜਾਨੀ ਮਿਲਾ ਦੋ

ਸੈਂਕੜੇ ਮੁਸਲਮਾਨ ਵੀ ਗੁਰੂ ਹਰਿਗੋਬਿੰਦ ਸਾਹਿਬ ਵੱਲ ਖਿੱਚੇ ਆ ਰਹੇ ਸਨ। ਖ਼ੁਆਜਾ ਰੌਸ਼ਨ ਇਕ ਪੂਜਨੀਕ ਮੁਸਲਮਾਨ ਫ਼ਕੀਰ ਸੀ। ਸੈਂਕੜੇ ਲੋਕ ਰੋਜ਼ ਉਸ ਦੇ ਡੇਰੇ ਬਰਕਤਾਂ ਲੈਣ ਆਉਂਦੇ। ਪਰ ਖ਼ੁਆਜਾ ਰੌਸ਼ਨ ਦਾ ਆਪਣਾ ਮਨ ਟਿਕਾਓ ਵਿਚ ਨਹੀਂ ਸੀ। ਉਹ ਆਪ ਇਕ ਅਜਿਹੇ ਮੁਰਸ਼ਦ ਦੀ ਭਾਲ ਵਿਚ ਸੀ ਜਿਸ ਨੂੰ ਮਿਲ ਕੇ ਉਸਦੇ ਮਨ ਨੂੰ ਸ਼ਾਂਤੀ ਨਸੀਬ ਹੋ ਸਕੇ। ਉਸ ਨੇ ਕਿਸੇ ਮਿੱਤਰ ਪਾਸੋਂ ਗੁਰੂ ਜੀ ਦੀ ਵਡਿਆਈ ਸੁਣੀ ਤਾਂ ਗੁਰੂ ਜੀ ਪਾਸ ਆਇਆ। ਗੁਰੂ ਜੀ ਦੇ ਬਚਨ ਸੁਣ ਕੇ ਉਸ ਨੂੰ ਐਸਾ ਆਨੰਦ ਆਇਆ ਕਿ ਫਿਰ ਉਹ ਸਦਾ ਲਈ ਗੁਰੂ ਪਾਸ ਹੀ ਟਿਕ ਗਿਆ। ਗੁਰੂ ਤੋਂ ਦੂਰ ਹੋਣ ਨੂੰ ਉਸਦਾ ਦਿਲ ਹੀ ਨਹੀਂ ਸੀ ਕਰਦਾ। ਉਹ ਹਰ ਵੇਲੇ ਸੇਵਾ ਵਿਚ ਹੀ ਲੱਗਾ ਰਹਿੰਦਾ। ਗੁਰੂ ਜੀ ਦੇ ਘੋੜਿਆਂ ਦੀ ਦੇਖਭਾਲ ਵੀ ਕਰਦਾ। ਇਕ ਦਿਨ ਜਦ ਗੁਰੂ ਜੀ ਘੋੜੇ 'ਤੇ ਸਵਾਰ ਹੋ ਕੇ ਕਿਤੇ ਜਾਣ ਲੱਗੇ ਤਾਂ ਉਹ ਬੜਾ ਬਿਹਬਲ ਹੋ ਗਿਆ ਕਿ ਕਿਤੇ ਗੁਰੂ ਉਸ ਪਾਸੋਂ ਦੂਰ ਹੀ ਨਾ ਚਲੇ ਜਾਣ; ਉਹ ਵੀ ਗੁਰੂ ਦੇ ਘੋੜੇ ਮਗਰ ਭੱਜ ਉਠਾ। ਇਕ ਮੀਲ ਤਕ ਉਹ ਗੁਰੂ ਦੇ ਘੋੜੇ ਮਗਰ ਭੱਜਦਾ ਰਿਹਾ। ਜਦ ਗੁਰੂ ਜੀ ਨੇ ਇਹ ਅਨੁਭਵ ਕੀਤਾ ਕਿ ਖ਼ੁਆਜਾ ਰੌਸ਼ਨ ਉਨ੍ਹਾਂ ਮਗਰ ਦੌੜਿਆ ਆ ਰਿਹਾ ਹੈ ਤਾਂ ਉਨ੍ਹਾਂ ਆਪਣਾ ਘੋੜਾ ਰੋਕ ਲਿਆ। ਘੋੜੇ ਉਤੋਂ ਉਤਰ ਕੇ ਉਨ੍ਹਾਂ ਖ਼ੁਆਜਾ ਰੌਸ਼ਨ ਨੂੰ ਆਪਣੀ ਜਫੀ ਵਿਚ ਲੈ ਲਿਆ ਅਤੇ ਕਿਹਾ, "ਤੂੰ ਹੁਣ ਸਭ ਕੁਝ ਪਾ ਲਿਆ ਹੈ ਜਿਸ ਨੂੰ ਪਾਉਣ ਦੀ ਤੇਰੀ ਇੱਛਾ ਸੀ।" ਫਿਰ ਗੁਰੂ ਜੀ ਨੇ ਉਸ ਨੂੰ ਦਿਬ-ਦ੍ਰਿਸ਼ਟੀ ਪ੍ਰਦਾਨ ਕੀਤੀ ਅਤੇ ਦੁਆਬੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਹਿੱਤ ਮਸੰਦ ਥਾਪ ਦਿੱਤਾ।

ਖ਼ੁਆਜਾ ਰੌਸ਼ਨ ਪਿੰਡ ਪਿੰਡ ਜਾ ਕੇ ਸਿੱਖੀ ਦਾ ਪ੍ਰਚਾਰ ਕਰਦਾ ਸੀ। ਇਕ ਦਿਨ ਜਦ ਖ਼ੁਆਜਾ ਸਿੱਖੀ ਦਾ ਪ੍ਰਚਾਰ ਕਰ ਰਿਹਾ ਸੀ ਤਾਂ ਉਸ ਦੀ ਮੁਲਾਕਾਤ ਸਯਦ ਜਾਨੀ ਸ਼ਾਹ ਨਾਲ ਹੋਈ। ਸਯਦ ਜਾਨੀ ਸ਼ਾਹ ਵੀ ਦਿਲ ਦੀ ਸ਼ਾਂਤੀ ਲਈ ਭਟਕਦਾ ਫਿਰ ਰਿਹਾ ਸੀ। ਉਹ ਕਈ ਸੂਫ਼ੀ ਪੀਰਾਂ ਫ਼ਕੀਰਾਂ ਨੂੰ ਮਿਲਿਆ ਸੀ ਪਰ ਉਸ ਦੇ ਦਿਲ ਨੂੰ ਤਸੱਲੀ ਨਹੀਂ ਹੋਈ ਸੀ। ਖ਼ੁਆਜਾ ਰੌਸ਼ਨ ਉਸ ਦੇ ਮਨ ਦੀ ਦਸ਼ਾ ਨੂੰ ਸਮਝ ਗਏ ਅਤੇ ਕਹਿਣ ਲੱਗੇ, "ਲਗਦਾ ਹੈ ਹਾਲੇ ਤਕ ਜਾਨੀ ਨੂੰ ਜਾਨੀ ਨਹੀਂ ਮਿਲਿਆ ਜੇ ਆਪਣੇ ਜਾਨੀ ਨੂੰ ਮਿਲਣਾ ਚਾਹੁੰਦਾ ਏਂ ਤਾਂ ਗੁਰੂ ਹਰਿਗੋਬਿੰਦ ਨੂੰ ਮਿਲ ਉਹ ਤੈਨੂੰ ਤੇਰੇ ਜਾਨੀ ਨਾਲ ਮਿਲਾ ਦੇਣਗੇ।" ਪਹਿਲਾਂ ਤਾਂ ਜਾਨੀ ਸ਼ਾਹ ਨੂੰ ਇਤਬਾਰ ਨਾ ਆਇਆ ਪਰ ਜਦ ਖ਼ੁਆਜਾ ਰੌਸ਼ਨ ਨੇ ਆਪਣੀ ਤੇ ਅਤੇ ਕੁਝ ਲੋਕਾਂ ਦੀਆਂ ਕਹਾਣੀਆਂ ਸੁਣਾਈਆਂ ਤਾਂ ਜਾਨੀ ਸ਼ਾਹ ਨੂੰ ਪੂਰਨ ਭਰੋਸਾ ਹੋ ਗਿਆ। ਉਹ ਚਲਦਾ-ਚਲਦਾ ਗੁਰੂ ਜੀ ਦੇ ਦਰ 'ਤੇ ਪਹੁੰਚ ਗਿਆ। ਦਰਵਾਜ਼ੇ ਦੇ ਬਾਹਰ ਬੈਠਾ ਹੀ ਉੱਚੀ-ਉੱਚੀ ਪੁਕਾਰਨ ਲੱਗ ਗਿਆ, "ਜਾਨੀ ਕੋ ਜਾਨੀ ਮਿਲਾ ਦੋ ਜੀ।" ਉਸ ਸਾਰਾ ਦਿਨ ਇਹ ਹੀ ਰਟ ਲਾਈ ਰੱਖੀ। ਪਰ ਗੁਰੂ ਜੀ ਨੇ ਉਸ ਵੱਲ ਕੋਈ ਧਿਆਨ ਨਾ ਦਿੱਤਾ ਅਤੇ ਕਿਸੇ ਪਾਸੋਂ ਕੋਈ ਜਾਂਚ ਪੜਤਾਲ ਵੀ ਨਾ ਕਰਵਾਈ ਕਿ ਕੌਣ ਉੱਚੀ-ਉੱਚੀ ਪੁਕਾਰ ਰਿਹਾ ਹੈ। ਪਰ ਜਾਨੀ ਸ਼ਾਹ ਨੂੰ ਵੀ ਖ਼ੁਆਜਾ ਰੌਸ਼ਨ ਨੇ ਇਹ ਸ਼ਬਦ ਪੜ੍ਹਾਇਆ ਸੀ ਕਿ ਬੜੇ ਸਬਰ ਦੀ ਲੋੜ ਹੈ, ਤਦ ਹੀ ਉਸ ਅਲਾਹ ਦੇ

ਦੀਦਾਰ ਹੋਣਗੇ ਜੇ ਅੱਕ ਥੱਕ ਕੇ ਵਾਪਸ ਆ ਗਿਆ ਤਾਂ ਕੁਝ ਪੱਲੇ ਨਹੀਂ ਪਵੇਗਾ। ਗੁਰੂ ਜੀ ਨੇ ਉਸ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਉਸਦੇ ਸਾਹਮਣੇ ਇੱਟਾਂ ਖੜੀਆਂ ਕਰਵਾ ਦਿੱਤੀਆਂ ਤਾਂਕਿ ਪਰਦਾ ਹੋ ਜਾਵੇ। ਪਰ ਉਹ ਆਪਣੀ ਥਾਂ ਤੋਂ ਨਾ ਹਟਿਆ ਤੇ ਇਕੋ ਗੱਲ ਪੁਕਾਰੀ ਗਿਆ, "ਜਾਨੀ ਕੋ ਜਾਨੀ ਮਿਲਾ ਦੋ।" ਜਦ ਪਰਦਾ ਕਰਨ ਉਤੇ ਵੀ ਉਹ ਬੋਲਣੋ ਨਾ ਹਟਿਆ ਤਾਂ ਗੁਰੂ ਜੀ ਨੇ ਰੁਪਿਆਂ ਦੀ ਇਕ ਥੈਲੀ ਉਸ ਪਾਸ ਇਕ ਸਿੱਖ ਰਾਹੀਂ ਭੇਜੀ। ਉਸ ਨਾ ਥੈਲੀ ਵਲ ਵੇਖਿਆ ਅਤੇ ਨਾ ਹੀ ਸਿੱਖ ਵੱਲ, ਹੋਰ ਉੱਚੀ ਪੁਕਾਰ ਉਠਿਆ, "ਜਾਨੀ ਕੋ ਜਾਨੀ ਸੇ ਮਿਲਾ ਦੋ ਜੀ।" ਉਸ ਜਦ ਰੁਪਿਆਂ ਦੀ ਥੈਲੀ ਵੀ ਨਾ ਲਈ ਤਾਂ ਗੁਰੂ ਜੀ ਨੇ ਸਿੱਖ ਰਾਹੀਂ ਸੁਨੇਹਾ ਭੇਜਿਆ, "ਜੇ ਬਹੁਤੀ ਛੇਤੀ ਏ ਤਾਂ ਦਰਿਆ ਵਿਚ ਛਾਲ ਮਾਰ ਦੇ।"

ਇਹ ਸੁਣਦੇ ਸਾਰ ਜਾਨੀ ਦਰਿਆ ਵੱਲ ਭੱਜ ਉਠਿਆ। ਗੁਰੂ ਜੀ ਨੇ ਕੁਝ ਘੋੜ ਸਵਾਰ ਉਸਦੇ ਮਗਰ ਭੇਜੇ ਤਾਂਕਿ ਉਸ ਨੂੰ ਵਾਪਸ ਲੈ ਆਉਣ। ਸਿੱਖਾਂ ਦੇ ਪਹੁੰਚਦਿਆਂ-ਪਹੁੰਚਦਿਆਂ ਉਸ ਦਰਿਆ ਵਿਚ ਛਾਲ ਮਾਰ ਦਿੱਤੀ। ਸਿੱਖਾਂ ਵੀ ਉਸ ਦੇ ਮਗਰੇ ਛਾਲਾਂ ਮਾਰ ਦਿੱਤੀਆਂ ਤੇ ਫੜ ਕੇ ਬਾਹਰ ਲੈ ਆਏ। ਘੋੜ ਸਵਾਰ ਸਿੱਖਾਂ ਨੇ ਉਸ ਨੂੰ ਗੁਰੂ ਜੀ ਦੇ ਸਾਹਮਣੇ ਆ ਪੇਸ਼ ਕੀਤਾ। ਗੁਰੂ ਜੀ ਨੇ ਉੱਠ ਕੇ ਉਸ ਨੂੰ ਆਪਣੇ ਸੀਨੇ ਨਾਲ ਲਾਇਆ ਅਤੇ ਨਾਮ ਦਾਨ ਦੀ ਬਖ਼ਸ਼ਿਸ਼ ਕੀਤੀ। ਗੁਰੂ ਜੀ ਦਾ ਹੱਥ ਲੱਗਣ ਨਾਲ ਹੀ ਉਸ ਦਾ ਮਨ ਸ਼ਾਂਤ ਹੋ ਗਿਆ ਅਤੇ ਉਸ ਨੂੰ ਸਭ ਕੁਝ ਮਿਲ ਗਿਆ। ਜਦ ਗੁਰੂ ਜੀ ਨੇ ਵੇਖਿਆ ਕਿ ਉਹ ਹੁਣ ਆਪਣੇ ਅਲਾਹ ਨਾਲ ਇਕ ਮਿਕ ਹੋ ਗਿਆ ਸੀ ਅਤੇ ਜਾਨੀ ਨੂੰ ਜਾਨੀ ਮਿਲ ਗਿਆ ਸੀ ਤਾਂ ਉਨ੍ਹਾਂ ਉਸ ਨੂੰ ਪ੍ਰਚਾਰ ਦੇ ਕਾਰਜਾਂ ਵਿਚ ਲਾ ਦਿੱਤਾ।



# ਭਾਈ ਗੁਰਦਾਸ ਜੀ ਦਾ ਆਖ਼ਰੀ ਸਫ਼ਰ

ਭਾਈ ਗੁਰਦਾਸ ਜੀ ਆਪਣੇ ਅੰਤਿਮ ਸਮੇਂ ਗੋਇੰਦਵਾਲ ਵਿਚ ਹੀ ਰਹਿ ਰਹੇ ਸਨ।

ਭਾਈ ਗੁਰਦਾਸ ਜੀ ਇਕ ਐਸੇ ਵਿਅਕਤੀ ਸਨ ਜੋ ਗੁਰੂ ਅਮਰਦਾਸ ਦੇ ਸਮੇਂ ਤੋਂ ਸਿੱਖੀ ਦਾ ਪ੍ਰਚਾਰ ਕਰਦੇ ਆ ਰਹੇ ਸਨ। ਆਪ ਦਾ ਜਨਮ 2 ਕਤਕ, ਸੰਮਤ 1612 ਬਿ: ਨੂੰ ਅੰਮ੍ਰਿਤਸਰ ਦੇ ਨੇੜੇ ਪਿੰਡ ਬਾਸਰਕੇ ਵਿਚ ਹੋਇਆ ਸੀ। ਆਪ ਜੀ ਗੁਰੂ ਅਮਰਦਾਸ ਦੇ ਭਤੀਜੇ ਸਨ। ਜਦ ਗੁਰੂ ਅਮਰਦਾਸ ਨੇ ਗੋਇੰਦਵਾਲ ਸ਼ਹਿਰ ਵਸਾ ਦਿੱਤਾ ਸੀ ਤਾਂ ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਨੂੰ ਸਾਰਾ ਪਰਿਵਾਰ ਲੈ ਕੇ ਗੋਇੰਦਵਾਲ ਵਸਣ ਦਾ ਆਦੇਸ਼ ਕੀਤਾ ਸੀ। ਗੁਰੂ ਅਮਰਦਾਸ ਜੀ ਆਪਣੇ ਸਾਰੇ ਭਰਾਵਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਸਮੇਤ ਆ ਵਸੇ ਸਨ। ਉਨ੍ਹਾਂ ਦੇ ਪਰਿਵਾਰ ਵਿਚ ਉਨ੍ਹਾਂ ਦਾ ਇਕ ਭਤੀਜਾ ਭਾਈ ਗੁਰਦਾਸ ਵੀ ਸੀ। ਗੁਰੂ ਅਮਰਦਾਸ ਜੀ ਨੇ ਭਾਈ ਗੁਰਦਾਸ ਨੂੰ ਬੜੀ ਉੱਚੀ ਵਿਦਿਆ ਦਵਾਈ। ਗੁਰੂ ਜੀ ਦੇ ਸਤਿਸੰਗ ਵਿਚ ਰਹਿੰਦਿਆਂ ਵਿਦਿਆ ਪ੍ਰਾਪਤ ਕਰਕੇ ਆਪ ਪੰਜਾਬੀ, ਹਿੰਦੀ, ਸੰਸਕ੍ਰਿਤ ਅਤੇ ਬ੍ਰਿਜਭਾਸ਼ਾ ਦੇ ਮਹਾਨ ਵਿਦਵਾਨ ਬਣ ਗਏ। ਵਿਦਿਆ ਪ੍ਰਾਪਤੀ ਤੋਂ ਬਾਅਦ ਆਪ ਨੇ ਸਿੱਖੀ ਦੇ ਪ੍ਰਚਾਰ ਦੀ ਸੇਵਾ ਬੜੀ ਨਿਮਰਤਾ, ਸ਼ਰਧਾ ਅਤੇ ਲਗਨ ਨਾਲ ਕੀਤੀ। ਆਪ ਜੀ ਨੇ ਅਨੇਕਾਂ, ਪ੍ਰਾਣੀਆਂ ਨੂੰ ਸਿਮਰਨ, ਸੇਵਾ ਅਤੇ ਪਰਉਪਕਾਰ ਦੀ ਸਿੱਖਿਆ ਦਿੱਤੀ।

ਗੁਰੂ ਅਰਜਨ ਦੇਵ ਜੀ ਨੇ ਆਪ ਜੀ ਨੂੰ ਸਭ ਤੋਂ ਵੱਡਾ ਮਾਨ ਇਹ ਬਖ਼ਸ਼ਿਆ ਕਿ ਗੁਰੂ ਗ੍ਰੰਥ ਸਾਹਿਬ ਦੀ ਪਹਿਲੀ ਬੀੜ ਆਪ ਪਾਸੋਂ ਲਿਖਵਾਈ। ਆਪ ਨੇ ਇਸ ਬੀੜ ਨੂੰ ਲਿਖਣ ਦਾ ਕੰਮ ਬੜੀ ਮਿਹਨਤ ਨਾਲ ਕੀਤਾ। ਇਸ ਬੀੜ ਨੂੰ ਲਿਖਣ ਨਾਲ ਹੀ ਆਪ ਨੂੰ ਇਲਾਹੀ ਸੂਝ ਪ੍ਰਾਪਤ ਹੋ ਗਈ।

ਆਪ ਜੀ ਇਕ ਉੱਚ ਕੋਟੀ ਦੇ ਕਵੀ ਵੀ ਸਨ। ਆਪ ਨੇ ਆਪਣੀਆਂ ਵਾਰਾਂ ਦੀ ਰਚਨਾ ਪੰਜਾਬੀ ਵਿਚ ਕੀਤੀ ਅਤੇ ਕਬਿਤ ਤੇ ਸਵੱਈਏ ਬ੍ਰਿਜਭਾਸ਼ਾ ਵਿਚ ਲਿਖੇ। ਆਪ ਜੀ ਦੀ ਬਾਣੀ ਨੂੰ 'ਗੁਰੂ ਗ੍ਰੰਥ ਸਾਹਿਬ ਦੀ ਕੁੰਜੀ' ਦਾ ਦਰਜਾ ਪ੍ਰਾਪਤ ਹੈ। ਕੁੰਜੀ ਇਸ ਲਈ ਕਿਹਾ ਗਿਆ ਹੈ ਕਿ ਆਪ ਦੀ ਰਚਨਾ ਗੁਰਬਾਣੀ ਦੇ ਗੂਹਜ ਭਾਵਾਂ ਅਤੇ ਰਹੱਸਾਂ ਨੂੰ ਖੋਲ੍ਹਣ ਅਤੇ ਸਪੱਸ਼ਟ ਕਰਨ ਦਾ ਕੰਮ ਕਰਦੀ ਹੈ। ਆਪ ਨੇ ਆਪਣੀਆਂ ਵਾਰਾਂ ਵਿਚ ਗੁਰਮਤਿ ਦਰਸ਼ਨ, ਗੁਰ-ਭਗਤੀ, ਗੁਰਮੁਖ ਦੀ ਪਦਵੀ, ਮਨਮੁਖ ਦੀ ਪਹਿਚਾਨ, ਗੁਰਮਤਿ ਨੈਤਿਕਤਾ ਅਤੇ ਸਦਾਚਾਰ ਦੀ ਵਿਆਖਿਆ ਕੀਤੀ ਹੈ।

ਅਕਬਰ ਜਦ ਆਪਣਾ ਨਵਾਂ ਮਜ਼ਹਬ ਦੀਨੀ-ਏ-ਇਲਾਹੀ ਚਲਾਉਣ ਲੱਗਾ ਸੀ ਤਾਂ ਉਸ ਵੱਖ ਵੱਖ ਧਰਮਾਂ ਦੇ ਵਿਦਵਾਨ ਮੰਗਵਾਏ ਸਨ ਤਾਂ ਸਿੱਖ ਮੱਤ ਦਾ ਸਿਧਾਂਤ ਪੇਸ਼ ਕਰਨ ਲਈ ਆਪ ਆਗਰੇ ਗਏ ਸਨ। ਆਪ ਨੇ ਆਪਣੀ ਵਿਦਵਤਾ ਨਾਲ ਸਭ ਧਰਮਾਂ ਦੇ ਮੁਖੀਆਂ ਨੂੰ ਕੀਲ ਲਿਆ ਸੀ। ਪੰਡਤਾਂ ਦੇ ਪ੍ਰਭਾਵ ਨੂੰ ਖ਼ਤਮ ਕਰਨ ਅਤੇ ਸਿੱਖੀ ਦਾ ਪ੍ਰਚਾਰ ਕਰਨ ਲਈ ਆਪ ਬਨਾਰਸ ਵੀ ਗਏ ਸਨ ਅਤੇ ਕਾਫ਼ੀ ਸਮਾਂ ਓਥੇ ਪ੍ਰਚਾਰ ਕਰਕੇ ਕਈ ਸਿੱਖਾਂ ਨੂੰ ਪ੍ਰਚਾਰਕ ਥਾਪ ਆਏ ਸਨ।

ਜਦ ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਦੀ ਸਥਾਪਨਾ ਕੀਤੀ ਤਾਂ ਅਕਾਲ ਤਖ਼ਤ ਦਾ ਪਹਿਲਾ ਜੱਥੇਦਾਰ ਆਪ ਜੀ ਨੂੰ ਨਿਯੁਕਤ ਕੀਤਾ ਗਿਆ। ਗੁਰੂ ਹਰਿਗੋਬਿੰਦ ਸਾਹਿਬ ਕਿਹਾ ਕਰਦੇ

ਸਨ, "ਭਾਈ ਸਮ ਨਹਿ ਸਿੱਖ ਅਰ ਮਮ ਭਾਇਓ।" ਜਦ ਗੁਰੂ ਜੀ ਅਕਾਲ ਤਖ਼ਤ 'ਤੇ ਬੈਠਦੇ ਸਨ ਤਾਂ ਆਪਣੇ ਪਾਸ ਬਾਂਹ ਤੋਂ ਫੜ ਕੇ ਬਿਠਾਉਂਦੇ ਸਨ।

ਜਦ ਭਾਈ ਗੁਰਦਾਸ ਨੂੰ ਆਪਣਾ ਅੰਤਿਮ ਵੇਲਾ ਨੇੜੇ ਆਉਂਦਾ ਅਨੁਭਵ ਹੋਇਆ ਤਾਂ ਆਪ ਨੇ ਗੁਰੂ ਹਰਿਗੋਬਿੰਦ ਸਾਹਿਬ ਵੱਲ ਸੁਨੇਹਾ ਭੇਜਿਆ। ਉਨ੍ਹਾਂ ਦਾ ਸੁਨੇਹਾ ਮਿਲਦਿਆਂ ਹੀ, ਗੁਰੂ ਜੀ ਸਭ ਕੰਮ ਕਾਜ ਵਿਚੇ ਛੱਡ ਕੇ ਗੋਇੰਦਵਾਲ ਪੁੱਜ ਗਏ। ਜਦ ਅੰਤਿਮ ਸਮੇਂ ਗੁਰੂ ਜੀ ਨੂੰ ਆਪਣੇ ਪਾਸ ਪਾਇਆ ਤਾਂ ਭਾਈ ਜੀ ਦਾ ਚਿਹਰਾ ਲਾਲ ਗੁਲਾਬ ਵਾਂਗ ਖਿੜ ਗਿਆ। ਗੁਰੂ ਜੀ ਨੇ ਸਿੱਖਾਂ ਨੂੰ ਬਾਣੀ ਪੜ੍ਹਨ ਵਾਸਤੇ ਕਿਹਾ ਤੇ ਆਪ ਭਾਈ ਜੀ ਦੇ ਕੋਲ ਬੈਠ ਗਏ। ਭਾਈ ਗੁਰਦਾਸ ਜੀ ਨੇ ਫਿਰ ਇਕ ਵਾਰ ਗੁਰੂ ਵੱਲ ਤਕਿਆ। ਗੁਰੂ ਜੀ ਨੇ ਉਨ੍ਹਾਂ ਨੂੰ ਧਰਵਾਸ ਦਿੱਤਾ ਕਿ ਉਹ ਹੁਣ ਆ ਗਏ ਹਨ। ਤਦ ਭਾਈ ਜੀ ਕਹਿਣ ਲੱਗੇ, "ਮੇਰਾ ਅੰਤਿਮ ਸਮਾਂ ਹੁਣ ਨੇੜੇ ਆ ਗਿਆ ਹੈ। ਸਿੱਖ ਸੰਗਤਾਂ ਨੂੰ ਆਦੇਸ਼ ਕਰਨਾ ਕਿ ਜਦ ਮੇਰੇ ਸੁਆਸ ਨਿਕਲਣ ਤਾਂ ਵਾਹਿਗੁਰੂ ਦਾ ਜਾਪ ਕਰਨ। ਸਸਕਾਰ ਕਰਕੇ ਮੇਰਾ ਕੋਈ ਦੇਹਰਾ ਤਿਆਰ ਨਾ ਕਰਨ, ਮੇਰੇ ਫੁੱਲ ਤੇ ਰਾਖ ਦਰਿਆ ਬਿਆਸ ਦੀ ਭੇਟ ਕਰ ਦੇਣ। ਕੁਝ ਸਮੇਂ ਬਾਅਦ ਭਾਈ ਗੁਰਦਾਸ ਜੀ ਨੇ ਪ੍ਰਾਣ ਤਿਆਗ ਦਿੱਤੇ। ਭਾਈ ਗੁਰਦਾਸ ਦੀ ਅਰਥੀ ਨੂੰ ਇਕ ਪਾਸੇ ਮੋਢਾ ਗੁਰੂ ਹਰਿਗੋਬਿੰਦ ਸਾਹਿਬ ਅਤੇ ਬਾਬਾ ਭਾਨਾ ਜੀ ਅਤੇ ਦੂਜੇ ਪਾਸੇ ਭਾਈ ਜੇਠਾ ਜੀ ਅਤੇ ਭਾਈ ਬਿਧੀ ਚੰਦ ਨੇ ਦਿੱਤਾ।



# ਭਾਈ ਬਿਧੀ ਚੰਦ ਨੇ ਘੋੜੇ ਵਾਪਸ ਲਿਆਉਣੇ

ਇਕ ਵਾਰ ਕਾਬਲ ਦੀ ਸੰਗਤ ਗੁਰੂ ਦਰਸ਼ਨਾਂ ਨੂੰ ਆਈ ਤਾਂ ਉਨ੍ਹਾਂ ਨਾਲ ਭਾਈ ਕਰੋੜੀ ਮਲ ਵੀ ਆਇਆ ਜਿਹੜਾ ਇਕ ਚੰਗੀ ਨਸਲ ਦੇ ਘੋੜੇ ਗੁਲਬਾਗ ਤੇ ਦਿਲਬਾਗ ਗੁਰੂ ਜੀ ਨੂੰ ਭੇਂਟ ਕਰਨ ਵਾਸਤੇ ਲਿਆਇਆ। ਜਦ ਇਹ ਸਾਰੀ ਸੰਗਤ ਲਾਹੌਰ ਵਿਚ ਘੁੰਮ ਫਿਰ ਰਹੀ ਸੀ ਤਾਂ ਲਾਹੌਰ ਦੇ ਹਾਕਮ ਅਨਾਇਤ-ਉਲਾ ਦੀ ਨਜ਼ਰ ਉਨ੍ਹਾਂ ਘੋੜਿਆਂ 'ਤੇ ਪੈ ਗਈ। ਅਨਾਇਤ-ਉਲਾ ਨੇ ਉਹ ਘੋੜੇ ਮੁੱਲ ਲੈਣੇ ਚਾਹੇ, ਪਰ ਕਰੋੜੀ ਮਲ ਨੇ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਉਹ ਘੋੜੇ ਵੇਚਣ ਵਾਸਤੇ ਨਹੀਂ ਬਲਕਿ ਆਪਣੇ ਇਸ਼ਟ ਗੁਰੂ ਹਰਿਗੋਬਿੰਦ ਸਾਹਿਬ ਨੂੰ ਭੇਂਟ ਕਰਨ ਵਾਸਤੇ ਲਿਆਇਆ ਹੈ। ਹਾਕਮ ਉਸ ਦੀ ਇਸ ਗੱਲ 'ਤੇ ਚਿੜ ਗਿਆ ਅਤੇ ਉਸ ਦੋਵੇਂ ਘੋੜੇ ਖੋਹ ਲਏ। ਜਦ ਕਾਬਲ ਦੀ ਸੰਗਤ ਗੁਰੂ ਪਾਸ ਪੁੱਜੀ ਤਾਂ ਸਾਰੀਆਂ ਸੰਗਤਾਂ ਕ਼ਾਰ ਭੇਂਟ ਰੱਖ ਮੱਥਾ ਟੇਕ ਕੇ ਬੈਠ ਗਈਆਂ ਪਰ ਕਰੋੜੀ ਮਲ ਕੋਈ ਭੇਂਟ ਅੱਗੇ ਰਖਣ ਦੀ ਥਾਂ ਉਦਾਸ ਲਹਿਜੇ ਵਿਚ ਬੋਲਿਆ, "ਮਹਾਰਾਜ ਮੈਂ ਆਪ ਜੀ ਨੂੰ ਭੇਂਟ ਕਰਨ ਵਾਸਤੇ ਦੋ ਵਧੀਆ ਨਸਲ ਦੇ ਘੋੜੇ ਗੁਲਬਾਗ ਅਤੇ ਦਿਲਬਾਗ ਲਿਆਇਆ ਸੀ, ਪਰ ਉਹ ਰਾਹ ਵਿਚ ਲਾਹੌਰ ਦੇ ਹਾਕਮ ਅਨਾਇਤ-ਉਲਾ ਨੇ ਖੋਹ ਲਏ ਹਨ। ਮੇਰੇ ਪਾਸ ਹੁਣ ਆਪ ਜੀ ਨੂੰ ਕਾਰ ਭੇਟ ਕਰਨ ਲਈ ਕੁਝ ਨਹੀਂ ਬਚਿਆ।" ਗੁਰੂ ਜੀ ਨੇ ਉਸ ਨੂੰ ਦਿਲਾਸਾ ਦਿੱਤਾ ਅਤੇ ਹੱਸਦੇ ਹੋਏ ਬੋਲੇ, "ਤੇਰੇ ਘੋੜੇ ਸਾਨੂੰ ਪਹੁੰਚ ਗਏ ਹਨ, ਉਨ੍ਹਾਂ ਨੂੰ ਹੁਣ ਆਪੇ ਲੈ ਆਵਾਂਗੇ। ਤੂੰ ਫ਼ਿਕਰ ਨਾ ਕਰ, ਅਸੀਂ ਤੇਰੇ 'ਤੇ ਬਹੁਤ ਖ਼ੁਸ਼ ਹੋਏ ਹਾਂ, ਤੇਰੀ ਕੀਮਤੀ ਭੇਟਾ ਪ੍ਰਾਪਤ ਕਰਕੇ ਹੀ ਛਡਾਂਗੇ।" ਭਾਈ ਕਰੋੜੀ ਮਲ ਨੂੰ ਤਸੱਲੀ ਹੋ ਗਈ ਅਤੇ ਉਹ ਖ਼ੁਸ਼ ਹੋ ਗਿਆ।

ਗੁਰੂ ਜੀ ਨੇ ਬਿਧੀ ਚੰਦ ਨੂੰ ਆਪਣੇ ਪਾਸ ਬੁਲਾਇਆ। ਉਸ ਨੂੰ ਥਾਪੜਾ ਦਿੱਤਾ ਅਤੇ ਪੰਜਾਂ ਗੁਰੂਆਂ ਦਾ ਨਾਂ ਲੈ ਕੇ ਅਰਦਾਸ ਕੀਤੀ ਅਤੇ ਉਸ ਨੂੰ ਲਾਹੌਰ ਵੱਲ ਘੱਲ ਦਿੱਤਾ। ਬਿਧੀ ਚੰਦ ਲਾਹੌਰ ਪੁਜ ਕੇ ਭਾਈ ਜੀਵਨ ਦੇ ਘਰ ਠਹਿਰ ਗਿਆ। ਅਗਲੇ ਦਿਨ ਉਸ ਇਕ ਘਾਹੀ ਦਾ ਭੇਸ ਧਾਰ ਲਿਆ ਅਤੇ ਵਧੀਆ ਘਾਹ ਦੀ ਇਕ ਪੰਡ ਖੋਤ ਕੇ ਅਤੇ ਝਾੜ ਕੇ ਕਿਲ੍ਹੇ ਦੀ ਬਾਹਰਲੀ ਦੀਵਾਰ ਕੋਲ ਜਾ ਬੈਠਾ। ਘੋੜਿਆਂ ਦਾ ਦਰੋਗਾ ਸੈਦੇ ਖਾਂ ਜਦ ਬਾਹਰ ਆਇਆ ਤਾਂ ਵਧੀਆ ਘਾਹ ਵੇਖ ਕੇ ਉਹ ਬਹੁਤ ਪ੍ਰਸੰਨ ਹੋਇਆ ਪਰ ਘਾਹ ਵੀ ਸਸਤੇ ਮੁੱਲ 'ਤੇ ਮਿਲ ਜਾਣ ਉਤੇ ਹੋਰ ਵੀ ਖ਼ੁਸ਼ ਹੋਇਆ। ਉਸ ਘਾਹੀ ਬਿਧੀ ਚੰਦ ਨੂੰ ਪੰਡ ਚੁਕਾਈ ਅਤੇ ਘੋੜਿਆਂ ਨੂੰ ਪਾਉਣ ਲਈ ਉਸ ਨੂੰ ਸ਼ਾਹੀ ਅਸਤਬਲ ਵਿਚ ਲੈ ਗਿਆ। ਭਾਈ ਬਿਧੀ ਚੰਦ ਘੋੜਿਆਂ ਨੂੰ ਘਾਹ ਪਾਉਂਦੇ ਰਹੇ ਅਤੇ ਉਨ੍ਹਾਂ ਨੂੰ ਪਲੋਸ ਕੇ ਪਿਆਰ ਵੀ ਦਿੰਦੇ ਰਹੇ। ਭਾਈ ਬਿਧੀ ਚੰਦ ਰੋਜ਼ ਘਾਹ ਲਿਆਉਂਦਾ ਅਤੇ ਘੋੜਿਆਂ ਨੂੰ ਪਾਉਂਦਾ। ਇਸ ਨਿੱਤ ਦੀ ਸੇਵਾ ਸੰਭਾਲ ਕਰਕੇ ਘੋੜੇ ਵੀ ਭਾਈ ਬਿਧੀ ਚੰਦ ਨੂੰ ਪਛਾਣਨ ਲੱਗ ਗਏ ਅਤੇ ਜਦ ਉਹ ਘਾਹ ਲੈ ਕੇ ਆਉਂਦਾ ਤਾਂ ਉਹ ਅਗੋਂ ਹਿਣਕਦੇ। ਸੈਦੇ ਖਾਂ ਨੇ ਭਾਈ ਬਿਧੀ ਚੰਦ ਦਾ ਏਨਾ ਪਿਆਰ ਵੇਖ ਕੇ ਉਸ ਨੂੰ ਘੋੜਿਆਂ ਦੀ ਸੇਵਾ ਲਈ ਨੌਕਰ ਹੀ ਰੱਖ ਲਿਆ। ਆਪ ਉਹ ਬੜੇ ਭੋਲੇ ਭਾਲੇ ਬਣ ਕੇ ਰਹਿੰਦੇ ਸਨ ਪਰ ਘੋੜਿਆਂ ਨਾਲ ਆਪਣਾ ਸਨੇਹ ਦਿਨ ਬਦਿਨ ਵਧਾਈ ਜਾਂਦੇ ਸਨ। ਉਹ ਰੋਜ਼ ਰਾਤ ਨੂੰ ਇਕ ਵੱਡਾ ਪੱਥਰ ਬਾਹਰ

ਦਰਿਆ ਵਿਚ ਸੁੱਟ ਦਿੰਦੇ ਸਨ। ਦਰਿਆ ਰਾਵੀ ਕਿਲ੍ਹੇ ਦੀਆਂ ਕੰਧਾਂ ਨੂੰ ਛੂਹ ਕੇ ਵਹਿ ਰਿਹਾ ਸੀ। ਪੱਥਰ ਸੁੱਟਣ ਦੇ ਖੜਾਕ ਨੂੰ ਸੁਣ ਕੇ ਜਦ ਚੌਕੀਦਾਰ ਵੇਖਦੇ ਤਾਂ ਉਨ੍ਹਾਂ ਨੂੰ ਕੁਝ ਨਾ ਦਿੱਸਦਾ। ਆਖ਼ਿਰ ਉਨ੍ਹਾਂ ਸਮਝਿਆ ਕਿ ਕੋਈ ਜਾਨਵਰ ਕਿਲ੍ਹੇ ਦੀ ਕੰਧ ਨਾਲ ਆ ਟਕਰਾਉਂਦਾ ਹੈ, ਇਸ ਲਈ ਇਸ ਪਾਸਿਉਂ ਉਹ ਅਵੇਸਲੇ ਹੋ ਗਏ।

ਬਿਧੀ ਚੰਦ ਆਪਣੀ ਤਨਖ਼ਾਹ ਵੀ ਪਹਿਰੇਦਾਰਾਂ ਨੂੰ ਖਵਾ ਪਿਆ ਛੱਡਦੇ ਸਨ। ਉਹ ਉਨ੍ਹਾਂ 'ਤੇ ਬਹੁਤ ਖ਼ੁਸ਼ ਸਨ। ਜਦ ਬਿਧੀ ਚੰਦ ਨੂੰ ਅਗਲੀ ਤਨਖ਼ਾਹ ਮਿਲੀ ਤਾਂ ਉਨ੍ਹਾਂ ਪਹਿਰੇਦਾਰਾਂ ਨੂੰ ਏਨਾ ਖਵਾਇਆ ਪਿਆਇਆ ਕਿ ਉਹ ਬੇਹੋਸ਼ ਹੋ ਗਏ। ਬਿਧੀ ਚੰਦ ਨੇ ਉਨ੍ਹਾਂ ਨੂੰ ਇਕ ਕਮਰੇ ਵਿਚ ਬੰਦ ਕਰ ਦਿੱਤਾ।

ਫਿਰ ਉਨ੍ਹਾਂ ਚਾਬੀਆਂ ਲਈਆਂ ਘੋੜੇ ਗੁਲਬਾਗ ਨੂੰ ਖੋਲ੍ਹਿਆ ਅਤੇ ਪਿਛਾਂ ਹਟਾ ਕੇ ਉਸ ਤੋਂ ਏਨੇ ਜ਼ੋਰ ਦੀ ਛਾਲ ਮਰਵਾਈ ਕਿ ਉਹ ਬਿਧੀ ਚੰਦ ਸਮੇਤ ਕਿਲ੍ਹਾ ਟੱਪ ਕੇ ਦਰਿਆ ਵਿਚ ਕੁੱਦ ਗਿਆ। ਭਾਈ ਬਿਧੀ ਚੰਦ ਨੇ ਘੋੜਾ ਗੁਰੂ ਨੂੰ ਜਾ ਪੇਸ਼ ਕੀਤਾ। ਗੁਰੂ ਜੀ ਨੇ ਭਰੀ ਸੰਗਤ ਵਿਚ ਭਾਈ ਬਿਧੀ ਚੰਦ ਦੀ ਬਹੁਤ ਪ੍ਰਸੰਸਾ ਕੀਤੀ। ਦੂਸਰਾ ਘੋੜਾ ਬਿਧੀ ਚੰਦ ਨਜੂਮੀ ਬਣ ਕੇ ਲੈ ਆਇਆ।

ਜਦ ਦੂਸਰਾ ਘੋੜਾ ਵੀ ਲੈ ਕੇ ਉਹ ਗੁਰੂ ਜੀ ਪਾਸ ਪਹੁੰਚ ਗਿਆ ਤਾਂ ਗੁਰੂ ਜੀ ਨੇ ਉਸ ਨੂੰ ਛਾਤੀ ਨਾਲ ਲਾਇਆ ਤੇ ਕਿਹਾ:

*ਬਿਧੀ ਚੰਦ ਛੀਨਾ। ਗੁਰੂ ਕਾ ਸੀਨਾ।*
*ਪ੍ਰੇਮ ਭਗਤ ਲੀਨਾ। ਕਦੀ ਕਮੀ ਨਾ।*



# ਸਿੱਖਾਂ ਦੀ ਤੀਸਰੀ ਜੰਗ

ਜਦ ਦੋਵੇਂ ਘੋੜੇ ਗੁਰੂ ਜੀ ਪਾਸ ਪਹੁੰਚ ਗਏ ਤਾਂ ਗੁਰੂ ਜੀ ਤਾੜ ਗਏ ਕਿ ਇਕ ਹੋਰ ਜੰਗ ਅਵੱਸ਼ ਹੋਵੇਗੀ। ਬਿਧੀ ਚੰਦ ਜਦ ਦੂਸਰਾ ਘੋੜਾ ਲੈ ਕੇ ਆਇਆ ਸੀ ਤਾਂ ਉਹ ਲਲਕਾਰ ਕੇ ਕਹਿ ਆਇਆ ਸੀ, "ਇਹ ਦੋਵੇਂ ਘੋੜੇ ਗੁਰੂ ਹਰਿਗੋਬਿੰਦ ਜੀ ਦੇ ਸਨ, ਪਹਿਲ ਘੋੜਾ ਵੀ ਮੈਂ ਲੈ ਕੇ ਗਿਆ ਸੀ ਅਤੇ ਇਹ ਦੂਸਰਾ ਘੋੜਾ ਵੀ ਮੈਂ ਹੀ ਲੈ ਜਾ ਰਿਹਾ ਹਾਂ। ਆਓ ਜੇ ਫੜਿਆ ਜਾਂਦਾ ਹੈ ਤਾਂ ਫੜ ਲਵੋ।"

ਜਿਸ ਜ਼ਬਰਦਸਤ ਹਕੂਮਤ ਦੇ ਸ਼ਾਹੀ ਅਸਤਬਲ ਵਿਚੋਂ ਇਕ ਨੌਜਵਾਨ ਦੋ ਘੋੜੇ ਏਨੇ ਪਹਿਰੇਦਾਰਾਂ ਦੇ ਹੁੰਦਿਆਂ ਖੋਲ੍ਹ ਕੇ ਲੈ ਜਾਵੇ ਅਜਿਹੀ ਹਕੂਮਤ ਦੀ ਇੱਜ਼ਤ ਕੀ ਰਹਿ ਜਾਂਦੀ ਹੈ।

ਇਸ ਲਈ ਗੁਰੂ ਜੀ ਨੇ ਜੰਗ ਦੀਆਂ ਤਿਆਰੀਆਂ ਆਰੰਭ ਕਰ ਦਿੱਤੀਆਂ। ਗੁਰੂ ਜੀ ਉਸ ਸਮੇਂ ਮਾਲਵੇ ਵਿਚ ਵਿਚਰ ਰਹੇ ਸਨ। ਉਨ੍ਹਾਂ ਉਸ ਇਲਾਕੇ ਦੇ ਭੇਤੀ ਰਾਇ ਜੋਧੇ ਨੂੰ ਪੁੱਛਿਆ, "ਤੁਸੀਂ ਇਸ ਇਲਾਕੇ ਨੂੰ ਜਾਣਦੇ ਹੋ, ਕੋਈ ਐਸਾ ਟਿਕਾਣਾ ਦੱਸੋ ਜਿਥੇ ਥੋੜੀ ਫ਼ੌਜ ਬਹੁਤ ਵੈਰੀਆਂ ਨੂੰ ਜਿੱਤ ਸਕੇ।" ਰਾਇ ਜੋਧ ਨੇ ਉਨ੍ਹਾਂ ਨੂੰ ਕਈ ਟਿਕਾਣੇ ਦੱਸੇ ਪਰ ਗੁਰੂ ਜੀ ਨਥਾਣੇ ਦੀ ਢਾਬ ਨੂੰ ਵਧੀਆ ਥਾਂ ਸਮਝ ਕੇ ਲੜਾਈ ਲਈ ਚੁਣ ਲਿਆ। ਇਸ ਟਿਕਾਣੇ ਦੀ ਖ਼ੂਬੀ ਇਹ ਸੀ ਕਿ ਇਕ ਪਾਸੇ ਢਾਬ ਸੀ ਤੇ ਪਿਛਲੇ ਤਿੰਨ ਪਾਸੇ ਰੇਤ ਦੇ ਪਹਾੜ ਸਨ। ਲੜਾਈ ਸਮੇਂ ਪਾਣੀ 'ਤੇ ਕਬਜ਼ਾ ਰਖਣਾ ਵੀ ਬਹੁਤ ਜ਼ਰੂਰੀ ਹੁੰਦਾ ਹੈ। ਲਾਹੌਰ ਤੋਂ ਭਾਈ ਬੋਹੜੂ ਰਾਹੀਂ ਖ਼ਬਰ ਪਹੁੰਚ ਗਈ ਕਿ ਅਨਾਇਤ-ਉਲਾ ਨੇ ਲੱਲਾ ਬੇਗ ਅਤੇ ਕਮਰ ਬੇਗ ਨੂੰ ਦਸ ਹਜ਼ਾਰ ਫ਼ੌਜ ਕੇ ਦੇ ਮਾਲਵੇ ਵੱਲ ਭੇਜਿਆ ਹੈ। ਜਦ ਇਹ ਫ਼ੌਜ ਮਾਲਵੇ ਵੱਲ ਆ ਰਹੀ ਸੀ ਤਾਂ ਰਾਹ ਵਿਚ ਕਾਬਲੀ ਬੇਗ ਵੀ ਇਨ੍ਹਾਂ ਨਾਲ ਰਲ ਗਿਆ। ਇਸ ਤਰ੍ਹਾਂ ਸ਼ਾਹੀ ਫ਼ੌਜ ਦੀ ਗਿਣਤੀ ਹੋਰ ਵੀ ਵੱਧ ਗਈ।

ਗੁਰੂ ਜੀ ਦੀ ਫ਼ੌਜ ਦੀ ਅਗਵਾਈ ਰਾਇ ਜੋਧ ਕਰ ਰਹੇ ਸਨ। ਸਾਰੀ ਫ਼ੌਜ ਦੀ ਗਿਣਤੀ ਲਗ ਪਗ ਤਿੰਨ ਹਜ਼ਾਰ ਸੀ। ਪਰ ਜਦ ਨਗਾਰਾ ਵੱਜਿਆ ਤਾਂ ਗੁਰੂ ਦੇ ਪਿਆਰੇ ਜਿਹੜਾ ਹਥਿਆਰ ਹੱਥ ਵਿਚ ਆਇਆ ਲੈ ਕੇ ਗੁਰੂ ਜੀ ਦੀ ਫ਼ੌਜ ਵਿਚ ਸ਼ਾਮਲ ਹੋ ਗਏ।

ਲੱਭਦਾ ਲੱਭਦਾ ਲੱਲਾ ਬੇਗ ਵੀ ਨੇੜੇ ਪਹੁੰਚ ਗਿਆ। ਗੁਰੂ ਜੀ ਦੀ ਸੂਹ ਲੈਣ ਵਾਸਤੇ ਉਸ ਹਸਨ ਖਾਂ ਨੂੰ ਭੇਜਿਆ। ਸਿੱਖਾਂ ਉਸ ਨੂੰ ਆਉਂਦੇ ਨੂੰ ਦਬੋਚ ਲਿਆ। ਪਰ ਗੁਰੂ ਜੀ ਨੇ ਉਸ ਨੂੰ ਛਡਵਾ ਦਿੱਤਾ। ਵਾਪਸ ਆ ਕੇ ਉਸ ਲੱਲਾ ਬੇਗ ਨੂੰ ਦੱਸਿਆ ਕਿ ਗੁਰੂ ਦੀਆਂ ਫ਼ੌਜਾਂ ਹਰ ਹਮਲੇ ਦਾ ਮੁਕਾਬਲਾ ਕਰਨ ਲਈ ਤਿਆਰ ਹਨ।

ਜਦ ਲੱਲਾ ਬੇਗ ਨੂੰ ਇਹ ਪਤਾ ਲੱਗਾ ਕਿ ਪਾਣੀ ਤਾਂ ਗੁਰੂ ਜੀ ਦੇ ਕਬਜ਼ੇ ਵਿਚ ਹੈ ਤਾਂ ਉਹ ਪਾਣੀ ਲੱਭਣ ਵਾਸਤੇ ਕੇੜਿਆਂ ਦੀ ਮਾੜੀ ਵੱਲ ਚੱਲ ਪਿਆ। ਸਿੱਖਾਂ ਨੇ ਠੀਕ ਮੌਕਾ ਜਾਣਕੇ ਗੋਲੀਆਂ ਦਾ ਮੀਂਹ ਵਰਸਾ ਦਿੱਤਾ। ਅਚਾਨਕ ਹਮਲਾ ਹੋਣ ਕਾਰਨ ਸ਼ਾਹੀ ਫ਼ੌਜ ਘਬਰਾ ਗਈ। ਉਹ ਪਿਛਾਂ ਨੂੰ ਭੱਜਣ ਲੱਗੇ। ਪੀਣ ਵਾਸਤੇ ਖੂਹਾਂ ਦਾ ਖਾਰਾ ਪਾਣੀ ਮਿਲਦਾ ਸੀ ਜਿਸ ਕਰਕੇ ਸ਼ਾਹੀ ਫ਼ੌਜ ਦਾ ਕਾਫ਼ੀ ਹਿੱਸਾ ਬਿਮਾਰ ਹੋ ਗਿਆ। ਸਾਰੀ ਰਾਤ ਲੜਾਈ ਹੁੰਦੀ ਰਹੀ। ਸਵੇਰ ਹੋਣ 'ਤੇ ਲੱਲਾ ਬੇਗ ਨੇ ਵੇਖਿਆ

ਕਿ ਚਾਰ ਚੁਫੇਰੇ ਲੋਥਾਂ ਹੀ ਲੋਥਾਂ ਪਈਆਂ ਸਨ। ਲੱਲਾ ਬੇਗ ਨੂੰ ਰੋਹ ਚੜ੍ਹ ਗਿਆ, ਉਸ ਨੇ ਫ਼ੌਜ ਦੀ ਕਮਾਂਡ ਆਪ ਸੰਭਾਲ ਲਈ। ਗੁਰੂ ਜੀ ਉਚੇ ਟਿੱਬੇ ਉਤੇ ਬੈਠੇ ਫ਼ੌਜਾਂ ਨੂੰ ਸੇਧ ਦੇ ਰਹੇ ਸਨ। ਲੱਲਾ ਬੇਗ, ਕਮਰ ਬੇਗ ਅਤੇ ਕਾਬਲੀ ਬੇਗ ਤਿੰਨੇ ਅੱਗੇ ਵਧੇ। ਦੋਹਾਂ ਪਾਸਿਆਂ ਤੋਂ ਤੀਰਾਂ ਦੀ ਬਾਰਸ਼ ਹੋਣ ਲੱਗ ਪਈ। ਇਹ ਸਭ ਕੁਝ ਵੇਖ ਕੇ ਕਾਬਲੀ ਬੇਗ ਅੱਗੇ ਵਧਿਆ ਅਤੇ ਗੁਰੂ ਜੀ ਨੂੰ ਲਲਕਾਰਿਆ। ਗੁਰੂ ਜੀ ਨੇ ਉਸ ਨੂੰ ਵਾਰ ਕਰਨ ਨੂੰ ਕਿਹਾ, "ਜਦ ਕਾਬਲੀ ਬੇਗ ਨੇ ਵਾਰ ਕੀਤਾ ਤਾਂ ਗੁਰੂ ਜੀ ਜ਼ਖ਼ਮੀ ਹੋ ਗਏ। ਫਿਰ ਉਨ੍ਹਾਂ ਰੋਹ ਵਿਚ ਆ ਕੇ ਐਸਾ ਬਾਣ ਛੱਡਿਆ ਕਿ ਕਾਬਲੀ ਬੇਗ ਦੇ ਦੋ ਟੋਟੇ ਹੋ ਗਏ। ਕਾਬਲੀ ਖਾਂ ਨੂੰ ਡਿਗਦਾ ਵੇਖ ਕਮਰ ਬੇਗ ਅੱਗੇ ਵਧਿਆ। ਗੁਰੂ ਜੀ ਦੇ ਜ਼ਖ਼ਮਾਂ ਨੂੰ ਰਾਇ ਜੋਧ ਨੇ ਘੁਟ ਕੇ ਬੰਨ੍ਹ ਦਿੱਤਾ ਅਤੇ ਮੁਕਾਬਲੇ ਲਈ ਅੱਗੇ ਵਧਿਆ। ਫਿਰ ਰਾਇ ਜੋਧ ਨੇ ਐਸੀ ਤਲਵਾਰ ਚਲਾਈ ਕਿ ਕਮਰ ਬੇਗ ਵੀ ਮਾਰਿਆ ਗਿਆ।

ਲੱਲਾ ਬੇਗ ਫਿਰ ਆਪ ਅੱਗੇ ਵਧਿਆ। ਉਸ ਨੂੰ ਰੋਕਣ ਲਈ ਜਤੀ ਮਲ ਅਗੇ ਆਇਆ ਪਰ ਮਾਰਿਆ ਗਿਆ। ਗੁਰੂ ਜੀ ਫਿਰ ਆਪ ਅੱਗੇ ਵੱਧੇ ਲੱਲਾ ਬੇਗ ਨੇ ਤੀਰ ਛੱਡੇ, ਪਰ ਗੁਰੂ ਢਾਲ 'ਤੇ ਰੋਕਦੇ ਰਹੇ। ਗੁਰੂ ਜੀ ਫਿਰ ਐਸਾ ਤੀਰ ਚਲਾਇਆ ਕਿ ਉਸਦਾ ਘੋੜਾ ਥੱਲੇ ਡਿਗ ਪਿਆ। ਲੱਲਾ ਬੇਗ ਫਿਰ ਪੈਦਲ ਅੱਗੇ ਵਧਿਆ। ਗੁਰੂ ਜੀ ਘੋੜੇ ਤੋਂ ਉਤਰ ਕੇ ਉਸ ਦੇ ਸਾਹਮਣੇ ਹੋ ਗਏ। ਦੁਵੰਧ ਯੁੱਧ ਸ਼ੁਰੂ ਹੋਇਆ। ਪਰ ਗੁਰੂ ਜੀ ਨੇ ਇਕ ਐਸਾ ਵਾਰ ਕੀਤਾ ਕਿ ਲੱਲਾ ਬੇਗ ਦੇ ਦੋ ਟੋਟੇ ਹੋ ਗਏ। ਲੱਲਾ ਬੇਗ ਦੀ ਮੌਤ ਬਾਅਦ ਤੁਰਕਾਂ ਵਿਚ ਭਾਜੜਾਂ ਪੈ ਗਈਆਂ। ਗੁਰੂ ਜੀ ਨੇ ਜ਼ਖ਼ਮੀਆਂ ਦਾ ਇਲਾਜ ਕਰਵਾਇਆ ਅਤੇ ਸ਼ਹੀਦਾਂ ਦੇ ਸਸਕਾਰ ਆਪਣੀ ਨਿਗਰਾਨੀ ਵਿਚ ਕਰਵਾਏ।



# ਹਸਨ ਖਾਂ

ਲੱਲਾ ਬੇਗ ਦਾ ਜਾਸੂਸ ਹਸਨ ਖਾਂ ਬਚ ਗਿਆ। ਹਸਨ ਖਾਂ ਜਹਾਂਗੀਰ ਦਾ ਜਾਸੂਸ ਬਣਕੇ ਸਿੱਖਾਂ ਵਿਚ ਰਿਹਾ ਸੀ ਅਤੇ ਸਿੱਖਾਂ ਦੇ ਕਾਰ-ਵਿਹਾਰ ਨੂੰ ਵੇਖ ਕੇ ਉਹ ਵੀ ਗੁਰੂ ਦਾ ਸਿੱਖ ਹੀ ਬਣ ਗਿਆ ਸੀ। ਬਾਦਸ਼ਾਹ ਸ਼ਾਹਜਹਾਨ ਦਾ ਗੁੱਸਾ ਠੰਡਾ ਕਰਨ ਵਾਸਤੇ ਉਹ ਬਚੀ ਖੁਚੀ ਫ਼ੌਜ ਨੂੰ ਇਕੱਠਿਆਂ ਕਰਕੇ ਲਾਹੌਰ ਲੈ ਗਿਆ। ਬਾਦਸ਼ਾਹ ਉਸ ਸਮੇਂ ਲਾਹੌਰ ਆਇਆ ਹੋਇਆ ਸੀ। ਗੁਰੂ ਜੀ ਦੀ ਇਸ ਲੜਾਈ ਵਿਚ ਜਿੱਤ ਉਤੇ ਵਜ਼ੀਰ ਖਾਂ ਵੀ ਬਹੁਤ ਖ਼ੁਸ਼ ਸੀ। ਉਹ ਬਾਦਸ਼ਾਹ ਪਾਸ ਪੁੱਜਾ ਅਤੇ ਕਹਿਣ ਲੱਗਾ, "ਲੱਲਾ ਬੇਗ ਜਿਹੜਾ ਦੋ ਘੋੜੇ ਵਾਪਸ ਲੈਣ ਗਿਆ ਸੀ ਉਸ ਦਾ ਪਤਾ ਨਹੀਂ ਲੱਗਾ ਵਾਪਸ ਆਇਆ ਹੈ ਕਿ ਨਹੀਂ। ਓਸੇ ਸਮੇਂ ਸਲਾਬਤ ਖਾਂ ਡਿਉੜੀ ਬਰਦਾਰ ਨੇ ਅਰਜ਼ ਕੀਤੀ, "ਜਨਾਬ ਲੜਾਈ ਦੇ ਮੈਦਾਨ ਵਿਚੋਂ ਹਸਨ ਖਾਂ ਆਇਆ ਹੈ, ਉਸ ਨੂੰ ਬੁਲਾ ਕੇ ਪੁੱਛ ਲਵੋ।" ਹਸਨ ਖਾਂ ਨੂੰ ਓਸੇ ਵੇਲੇ ਦਰਬਾਰ ਵਿਚ ਬੁਲਾਇਆ ਗਿਆ। ਹਸਨ ਖਾਂ ਨੇ ਆ ਕੇ ਬਾਦਸ਼ਾਹ ਨੂੰ ਸੱਤ ਸਲਾਮਾਂ ਕੀਤੀਆਂ। ਬਾਦਸ਼ਾਹ ਨੇ ਪੁੱਛਿਆ ਕਿ ਲੱਲਾ ਬੇਗ ਦਾ ਕੀ ਬਣਿਆ ਹੈ?"

ਹਸਨ ਖਾਂ ਕਹਿਣ ਲੱਗਾ, "ਬਾਦਸ਼ਾਹ ਹਜ਼ੂਰ ਜੇ ਜਾਨ ਬਖ਼ਸ਼ੀ ਹੋਵੇ ਤਾਂ ਸਾਰੇ ਹਾਲਾਤ ਸੁਣਾ ਦਿੰਦਾ ਹਾਂ।" ਬਾਦਸ਼ਾਹ ਨੇ ਕਿਹਾ, "ਠੀਕ ਹੈ ਤੇਰੇ ਸਾਰੇ ਕਸੂਰ ਮੁਆਫ਼, ਤੂੰ ਸੱਚੋ ਸੱਚ ਸਾਰੀ ਗੱਲ ਦੱਸ।

ਹਸਨ ਖਾਂ ਕਹਿਣ ਲੱਗਾ, "ਲੱਲਾ ਬੇਗ ਅਤੇ ਕਮਰ ਬੇਗ ਬਹੁਤ ਜਲਦੀ ਉਸ ਅਸਥਾਨ 'ਤੇ ਪਹੁੰਚ ਗਏ ਜਿਥੇ ਗੁਰੂ ਟਿਕਿਆ ਹੋਇਆ ਸੀ। ਪਰ ਉਹ ਇਲਾਕਾ ਸਾਰਾ ਜੰਗਲ ਹੀ ਜੰਗਲ ਸੀ। ਪਹਿਲਾਂ ਬੰਦੋਬਸਤ ਨਾ ਕਰਨ ਕਰਕੇ ਪਾਣੀ ਪੀਣ ਨੂੰ ਨਾ ਮਿਲਿਆ ਤੇ ਖਾਰੇ ਖੂਹਾਂ ਦਾ ਪਾਣੀ ਪੀ ਕੇ ਸਾਰੇ ਜਵਾਨ ਅਤੇ ਘੋੜੇ ਬਿਮਾਰ ਹੋ ਗਏ। ਓਥੇ ਕੇਵਲ ਜੰਗਲੀ ਲੋਕ ਹੀ ਨਜ਼ਰ ਆਉਂਦੇ ਸਨ, ਪਿੰਡ ਨੇੜੇ ਤੇੜੇ ਕਿਤੇ ਵੀ ਨਹੀਂ ਸੀ। ਓਥੇ ਇਕ ਪਾਣੀ ਦੀ ਢਾਬ ਸੀ ਜਿਸ ਨੂੰ ਗੁਰੂ ਨੇ ਪਹਿਲਾਂ ਆਪਣੇ ਕਬਜ਼ੇ ਵਿਚ ਕੀਤਾ ਹੋਇਆ ਸੀ। ਅਸੀਂ ਲੱਲਾ ਬੇਗ ਨੂੰ ਬਹੁਤ ਮਿੰਨਤ ਤਰਲੇ ਕੀਤੇ ਕਿ ਅੱਗੇ ਨਾ ਜਾਓ, ਪਰ ਉਸ ਸਾਡੀ ਇਕ ਨਾ ਮੰਨੀ, ਜੰਗਲੀ ਕੰਡਿਆਲੀਆਂ ਝਾੜੀਆਂ ਵਿਚ ਫ਼ੌਜ ਨੂੰ ਜਾ ਖੜਾ ਕੀਤਾ। ਜਾਂਦਿਆਂ ਹੀ ਲੜਾਈ ਛੇੜ ਦਿੱਤੀ ਤੇ ਸਿੱਖਾਂ ਦੇ ਗਲ ਜਾ ਪਿਆ। ਫੇਰ ਤਾਂ ਉਨ੍ਹਾਂ ਉਹ ਹੱਥ ਵਿਖਾਏ ਕਿ ਸ਼ਾਹੀ ਫ਼ੌਜ ਬੌਂਦਲ ਗਈ। ਮਸ਼ਾਲਾਂ ਜਗਾ ਕੇ ਫਿਰ ਹਮਲਾ ਕੀਤਾ ਪਰ ਐਸੀ ਠੰਡੀ ਹਵਾ ਵਗੀ ਕਿ ਮਸ਼ਾਲਾਂ ਬੁਝ ਗਈਆਂ ਅਤੇ ਠੰਡੀ ਸੀਤ ਨੇ ਸ਼ਾਹੀ ਫ਼ੌਜ ਨੂੰ ਸੁੰਨ ਕਰਕੇ ਰੱਖ ਦਿੱਤਾ। ਹੱਥ ਪੈਰ ਸੁੰਨ ਹੋ ਗਏ ਅਤੇ ਬੰਦੂਕਾਂ ਤਲਵਾਰਾਂ ਸਿਪਾਹੀਆਂ ਦੇ ਹੱਥਾਂ ਵਿਚੋਂ ਡਿੱਗ ਪਈਆਂ। ਸਾਰੀ ਫ਼ੌਜ ਬੇਹੋਸ਼ ਹੋ ਕੇ ਡਿੱਗ ਪਈ। ਜੇ ਸਿੱਖ ਚਾਹੁੰਦੇ ਤਾਂ ਸਾਰੀ ਫ਼ੌਜ ਨੂੰ ਰਾਤੋ ਰਾਤ ਮਾਰ ਸਕਦੇ ਸਨ, ਪਰ ਉਨ੍ਹਾਂ ਦੇ ਗੁਰੂ ਦਾ ਹੁਕਮ ਹੈ ਕਿ ਜਿਹੜਾ ਵਾਰ ਕਰੇ ਉਸ ਨੂੰ ਹੀ ਮਾਰਨਾ ਹੈ, ਦੂਸਰੇ ਨੂੰ ਨਹੀਂ ਛੇੜਨਾ। ਰਾਤੋ ਰਾਤ ਦੋ ਹਿੱਸੇ ਫ਼ੌਜ ਮਰ ਗਈ ਅਤੇ ਇਕ ਹਿੱਸਾ ਹੀ ਬਾਕੀ ਰਹੀ। ਅਗਲੇ ਦਿਨ ਲੱਲਾ ਬੇਗ ਅਤੇ ਕਮਰ ਬੇਗ ਮਰੀ ਹੋਈ ਫ਼ੌਜ ਨੂੰ ਵੇਖ ਕੇ ਬੜਾ ਰੋਏ, ਪਰ ਹੁਣ ਪੇਸ਼ ਕੀ ਜਾਂਦੀ ਸੀ? ਫਿਰ ਵੀ ਉਨ੍ਹਾਂ ਆਪਣੀ ਆਕੜ ਨਾ ਛੱਡੀ। ਅਸੀਂ ਬਹੁਤ ਮਨਾਇਆ ਕਿ ਗੁਰੂ ਜੀ ਆਪ ਕਦੀ ਹਮਲਾ ਨਹੀਂ ਕਰਦੇ। ਫ਼ੌਜਾਂ ਨੂੰ ਠੀਕ ਹੋ

ਲੈਣ ਦੇਵੋ ਫਿਰ ਲੜਾਂਗੇ। ਪਰ ਉਹ ਕਿਸੇ ਦੀ ਗੱਲ ਸੁਣਦੇ ਹੀ ਨਹੀਂ ਸੀ। ਉਨ੍ਹਾਂ ਸਾਰਿਆਂ ਨੂੰ ਸ਼ਰਾਬ ਪਿਆ ਕੇ ਸਿੱਖਾਂ ਉਤੇ ਚੜ੍ਹਾ ਦਿੱਤਾ। ਪਤਾ ਨਹੀਂ ਸਿੱਖ ਏਡੀ ਭਾਰੀ ਗਿਣਤੀ ਵਿਚ ਕਿਥੋਂ ਆ ਨਿਕਲੇ, ਬੜੇ ਘਮਸਾਨ ਦੀ ਜੰਗ ਹੋਈ। ਲੱਲਾ ਬੇਗ ਅਤੇ ਕਾਬਲੀ ਬੇਗ ਨੂੰ ਤਾਂ ਗੁਰੂ ਜੀ ਨੇ ਮਾਰ ਦਿੱਤਾ ਅਤੇ ਬਾਕੀ ਹਾਕਮ ਅਤੇ ਫ਼ੌਜ ਸਿੱਖਾਂ ਹੱਥੋਂ ਮਾਰੀ ਗਈ। ਜਦ ਫ਼ੌਜ ਨੇ ਵੇਖਿਆ ਕਿ ਉਸਦੇ ਸਾਰੇ ਅਫ਼ਸਰ ਮਾਰੇ ਗਏ ਹਨ ਤਾਂ ਸਾਰੇ ਭੱਜ ਉਠੇ। ਸਿੱਖਾਂ ਤਾਂ ਉਨ੍ਹਾਂ ਦਾ ਪਿੱਛਾ ਨਾ ਕੀਤਾ ਪਰ ਜਾਂਗਲੀਆਂ ਨੇ ਵੰਡੀਆਂ ਪਾ ਲਈਆਂ ਅਤੇ ਮਾਰ ਕੁਟਾਈ ਕਰਕੇ ਹਥਿਆਰ ਘੋੜੇ ਅਤੇ ਕਪੜੇ ਖੋਹ ਲਏ। ਦੋ ਹਜ਼ਾਰ ਨੂੰ ਤਾਂ ਬਚਾ ਕੇ ਮੈਂ ਲੈ ਆਇਆ ਹਾਂ, ਬਾਕੀ ਜ਼ਖ਼ਮੀਆਂ ਅਤੇ ਅਧਮੋਇਆਂ ਨੂੰ ਇਲਾਜ ਲਈ ਗੁਰੂ ਦੇ ਸਿੱਖ ਚੁੱਕ ਕੇ ਲੈ ਗਏ ਹਨ। ਰਾਜ਼ੀ ਹੋ ਕੇ ਉਹ ਵੀ ਆ ਜਾਣਗੇ। ਅਠਾਰਾਂ ਹਜ਼ਾਰ ਫ਼ੌਜ ਲੱਲਾ ਬੇਗ ਦੀ ਬੇਅਕਲੀ ਨਾਲ ਮਾਰੀ ਗਈ। ਭਾਵੇਂ ਹੁਣ ਤਾਂ ਅਸੀਂ ਕਹਿੰਦੇ ਹਾਂ ਕਿ ਅਸੀਂ ਆਪਣੀ ਬੇਅਕਲੀ ਨਾਲ ਮਾਰੇ ਗਏ, ਪਰ ਮੈਨੂੰ ਪਤਾ ਹੈ ਕਿ ਗੁਰੂ ਉਤੇ ਭਾਵੇਂ ਇਸ ਤੋਂ ਦੱਸ ਗੁਣਾਂ ਫ਼ੌਜ ਚੜ੍ਹਾਈ ਜਾਵੇ ਉਹ ਜਿੱਤ ਕੇ ਨਹੀਂ ਆ ਸਕਦੀ। ਗੁਰੂ ਖ਼ੁਦਾ ਦਾ ਨੂਰ ਹਨ, ਜੇ ਉਹ ਚਾਹੁੰਦੇ ਤਾਂ ਸਾਰੀ ਦੁਨੀਆਂ ਨੂੰ ਜਿੱਤ ਸਕਦੇ ਹਨ, ਪਰ ਉਹ ਹਕੂਮਤ ਅਤੇ ਦੌਲਤ ਨੂੰ ਤੁੱਛ ਸਮਝਦੇ ਹਨ।

ਇਹ ਸਾਰਾ ਹਾਲ ਸੁਣਕੇ ਬਾਦਸ਼ਾਹ ਬਹੁਤ ਖ਼ੁਸ਼ ਹੋਇਆ ਤੇ ਵਜ਼ੀਰ ਖਾਂ ਦੀ ਫ਼ਰਮਾਇਸ਼ ਉਤੇ ਉਸ ਹਸਨ ਖਾਂ ਨੂੰ ਕਾਬਲ ਦਾ ਸੂਬੇਦਾਰ ਬਣਾ ਦਿੱਤਾ। ਹਸਨ ਖਾਂ ਨੇ ਸੂਬੇਦਾਰ ਬਣ ਕੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਉਹ ਮੇਵਿਆਂ ਦੇ ਊਠ, ਧੁੱਸੇ, ਪਸ਼ਮੀਨੇ ਅਤੇ ਹੋਰ ਕਪੜੇ ਗੁਰੂ ਜੀ ਨੂੰ ਭੇਜਦਾ ਰਿਹਾ।



# ਫਤੂਹੀ ਗਰੇਵਾਲ

ਜੰਗ ਜਿੱਤਣ ਤੋਂ ਬਾਅਦ ਗੁਰੂ ਜੀ ਆਪਣੇ ਡੇਰੇ ਆ ਗਏ। ਗੁਰੂ ਜੀ ਅਤੇ ਰਾਇ ਜੋਧ ਨੇ ਆਪਣੇ ਜ਼ਖ਼ਮ ਸਿਲਵਾਏ ਅਤੇ ਮਲ੍ਹਮ ਪੱਟੀ ਕਰਵਾਈ। ਕੁਝ ਦਿਨਾਂ ਵਿਚ ਹੀ ਗੁਰੂ ਜੀ ਠੀਕ ਹੋ ਗਏ।

ਜੰਗ ਵਿਚ ਜਿਹੜੇ ਸਿੱਖ ਸ਼ਹੀਦ ਹੋਏ ਸਨ, ਉਨ੍ਹਾਂ ਲਈ ਇਕ ਅੰਗੀਠਾ ਤਿਆਰ ਕਰਕੇ ਇਕੱਠਿਆਂ ਦਾ ਸਸਕਾਰ ਕਰ ਦਿੱਤਾ। ਉਨ੍ਹਾਂ ਕੁਝ ਰਾਖ ਸਤੁਲਜ ਵਿਚ ਪਵਾ ਦਿੱਤੀ ਅਤੇ ਬਾਕੀ ਓਥੇ ਹੀ ਦਬਾ ਦਿੱਤੀ ਜਿੱਥੇ ਅਜਕਲ ਸ਼ਹੀਦ ਗੰਜ ਬਣਿਆ ਹੈ। ਫਿਰ ਉਨ੍ਹਾਂ ਲਾਗਲੇ ਪਿੰਡਾਂ ਦੇ ਲੋਕਾਂ ਨੂੰ ਇਕੱਠੇ ਕਰਕੇ ਇਕ ਬਹੁਤ ਵੱਡਾ ਟੋਆ ਪਟਵਾਇਆ ਉਸ ਵਿਚ ਮਾਰੇ ਗਏ ਮੁਸਲਮਾਨਾਂ ਦੀਆਂ ਲਾਸ਼ਾਂ ਸੁਟਵਾ ਕੇ ਉਤੇ ਮਿੱਟੀ ਪਵਾ ਦਿੱਤੀ। ਫਿਰ ਉਸ ਉਤੇ ਇਕ ਵੱਡਾ ਚਬੂਤਰਾ ਬਣਾ ਕੇ ਫ਼ਰਸ਼ ਪੱਕਾ ਕਰ ਦਿੱਤਾ। ਗੁਰੂ ਸਾਹਿਬ ਇਸ ਦਮਦਮੇ ਉਤੇ ਪੰਦਰਾਂ ਦਿਨ ਦੀਵਾਨ ਲਾਉਂਦੇ ਰਹੇ ਅਤੇ ਕੀਰਤਨ ਕਰਵਾਉਂਦੇ ਰਹੇ। ਅੱਜਕਲ ਓਥੇ ਲਹਿਰ ਨਗਰ ਵੱਸ ਰਿਹਾ ਹੈ।

ਜਿਹੜੇ ਮੁਸਲਮਾਨ ਜ਼ਖ਼ਮੀ ਹੋਏ ਸਨ ਜਦ ਉਹ ਰਾਜ਼ੀ ਹੋ ਗਏ ਤਾਂ ਉਨ੍ਹਾਂ ਨੂੰ ਖ਼ਰਚਾ ਦੇ ਕੇ ਲਾਹੌਰ ਬਾਦਸ਼ਾਹ ਪਾਸ ਭੇਜ ਦਿੱਤਾ। ਉਨ੍ਹਾਂ ਨੇ ਬਾਦਸ਼ਾਹ ਨੂੰ ਗੁਰੂ ਦੇ ਵਿਹਾਰ ਬਾਰੇ ਦੱਸਿਆ। ਗੁਰੂ ਜੀ ਦੀ ਵਡਿਆਈ ਸੁਣ ਕੇ ਬਾਦਸ਼ਾਹ ਨੂੰ ਵਿਸ਼ਵਾਸ਼ ਹੋ ਗਿਆ ਕਿ ਗੁਰੂ ਜੀ ਕੋਈ ਵੱਡਾ ਪੀਰ ਹੈ। ਸ਼ਾਹਜਹਾਨ ਵੀ ਡਰ ਗਿਆ ਕਿ ਉਸ ਨਾਲ ਲੜਾਈ ਲੈਣੀ ਠੀਕ ਨਹੀਂ ਕਿਉਂਕਿ ਕੀ ਪਤਾ ਉਹ ਸਰਾਪ ਦੇ ਕੇ ਉਸਦੀ ਬਾਦਸ਼ਾਹੀ ਗ਼ਰਕ ਕਰ ਦੇਵੇ। ਇਸ ਲਈ ਸ਼ਾਹੀ ਫ਼ੌਜਾਂ ਨੇ ਦੁਬਾਰਾ ਕੋਈ ਹਮਲਾ ਨਾ ਕੀਤਾ।

ਇਕ ਦਿਨ ਗੁਰੂ ਜੀ, ਰਾਇ ਜੋਧ ਅਤੇ ਹੋਰ ਸਿੱਖਾਂ ਨੂੰ ਲੈ ਕੇ ਸ਼ਿਕਾਰ ਖੇਡਣ ਗਏ। ਰਾਹ ਵਿਚ ਉਨ੍ਹਾਂ ਵੇਖਿਆ ਕਿ ਬਹੁਤ ਵੱਡਾ ਸੱਪ ਧਰਤੀ 'ਤੇ ਪਿਆ ਤੜਫ ਰਿਹਾ ਸੀ। ਜਦ ਉਸ ਸੱਪ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਸਦਾ ਛੁਟਕਾਰਾ ਹੋ ਗਿਆ। ਜਦ ਉਹ ਮਰ ਗਿਆ ਤਾਂ ਰਾਇ ਜੋਧ ਨੇ ਵੇਖਿਆ ਕਿ ਉਸ ਸੱਪ ਵਿਚੋਂ ਅਨੇਕਾਂ ਹੀ ਕੀੜੇ ਬਾਹਰ ਨਿਕਲੇ। ਇਹ ਵੇਖ ਕੇ ਰਾਇ ਜੋਧ ਕਹਿਣ ਲੱਗਾ, "ਮਹਾਰਾਜ! ਇਹ ਕੀ ਅਦਭੁਤ ਖੇਡ ਹੈ ਕਿ ਜੀਉਂਦੇ ਸੱਪ ਵਿਚੋਂ ਏਨੇ ਕੀੜੇ ਨਿਕਲੇ ਹਨ? ਇਹ ਸੁਣਕੇ ਗੁਰੂ ਜੀ ਨੇ ਫ਼ਰਮਾਇਆ, "ਇਹ ਪਿਛਲੇ ਜਨਮ ਵਿਚ ਇਕ ਕਲਿਆਣਕਾਰੀ ਮਹੰਤ ਬਣਿਆ ਹੋਇਆ ਸੀ। ਇਹ ਆਪਣੇ ਸੇਵਕਾਂ ਦੇ ਘਰੋਂ ਪੂਜਾ ਖਾਂਦਾ ਸੀ, ਪਰ ਇਹ ਕਿਸੇ ਦਾ ਕਲਿਆਣ ਨਹੀਂ ਸੀ ਕਰ ਸਕਿਆ। ਪ੍ਰਭੂ ਦੀ ਭਗਤੀ ਦੇ ਥਾਂ ਇਹ ਐਸ਼ਪ੍ਰਸਤੀ ਦੀ ਜ਼ਿੰਦਗੀ ਬਸਰ ਕਰਦਾ ਸੀ। ਓੜਕ ਜਦ ਮਰ ਗਿਆ ਤਾਂ ਉਸ ਪਖੰਡੀ ਗੁਰੂ ਨੂੰ ਸੱਪ ਦੀ ਜੂਨੇ ਪੈਣਾ ਪਿਆ। ਜਿਸ ਤਰ੍ਹਾਂ ਇਹ ਸੇਵਕਾਂ ਨੂੰ ਖਾਂਦਾ ਸੀ ਉਸ ਤਰ੍ਹਾਂ ਹੀ ਉਨ੍ਹਾਂ ਲੋਕਾਂ ਕੀੜੇ ਬਣਕੇ ਉਸਦਾ ਮਾਸ ਨੋਚ-ਨੋਚ ਕੇ ਖਾਧਾ ਹੈ। ਹੁਣ ਸਾਨੂੰ ਵੇਖ ਕੇ ਇਸ ਦਾ ਛੁਟਕਾਰਾ ਹੋ ਗਿਆ। ਉਸ ਸੱਪ ਦਾ ਕਲਿਆਣ ਕਰਕੇ ਗੁਰੂ ਜੀ ਡੇਰੇ ਵਾਪਸ ਆ ਗਏ।

ਭਾਈ ਰਾਇ ਜੋਧ, ਸਲੇਮ ਸ਼ਾਹ ਆਦਿ ਗੁਰੂ ਜੀ ਨੂੰ ਕਾਂਗੜ ਤੋਂ ਜਾਣ ਨਹੀਂ ਸਨ ਦੇ ਰਹੇ। ਅੰਤ ਉਨ੍ਹਾਂ ਤੋਂ ਵਿਦਾ ਹੋ ਕੇ ਗੁਰੂ ਜੀ ਪਿੰਡਾਂ ਵਿਚੋਂ ਹੁੰਦੇ ਕੀਰਤਪੁਰ ਵੱਲ ਚੱਲ ਪਏ। ਰਸਤੇ ਵਿਚ ਉਹ ਕਈ ਪਿੰਡਾਂ ਵਿਚ ਠਹਿਰਦੇ ਉਪਦੇਸ਼ ਕਰਦੇ ਜਾ ਰਹੇ ਸਨ। ਜਦ ਉਹ ਪਿੰਡ ਗੁਜਰਵਾਲ ਪੁੱਜੇ ਤਾਂ ਉਸ ਪਿੰਡ

ਦੇ ਸਰਦਾਰ ਫਤੂਹੀ ਗਰੇਵਾਲ ਨੇ ਉਨ੍ਹਾਂ ਦੀ ਬਹੁਤ ਸੇਵਾ ਕੀਤੀ। ਇਕ ਦਿਨ ਜਦ ਦਰਸ਼ਨਾਂ ਨੂੰ ਆਇਆ ਤਾਂ ਆਪਣੇ ਹੱਥ ਉਤੇ ਇਕ ਛਿੱਕੜੇ ਨੂੰ ਬਿਠਾ ਕੇ ਲੈ ਆਇਆ। ਗੁਰੂ ਜੀ ਨੇ ਉਸਦਾ ਸਿਦਕ ਵੇਖਣ ਲਈ ਉਸ ਪਾਸੋਂ ਛਿੱਕੜਾ ਮੰਗ ਲਿਆ। ਗੁਰੂ ਜੀ ਦੀ ਗੱਲ ਸੁਣਕੇ ਫਤੂਹੀ ਕਹਿਣ ਲੱਗਾ, "ਤੁਹਾਡੇ ਪਾਸ ਤਾਂ ਦੇਸ਼ਾਂ ਪ੍ਰਦੇਸ਼ਾਂ ਵਿਚੋਂ ਅਨੇਕਾਂ ਪ੍ਰਕਾਰ ਦੇ ਤੋਹਫ਼ੇ ਆਉਂਦੇ ਹਨ। ਮੇਰੇ ਪਾਸ ਤਾਂ ਇਹੋ ਛਿੱਕੜਾ ਹੈ ਜਿਹੜਾ ਮੈਨੂੰ ਜਾਨ ਤੋਂ ਪਿਆਰਾ ਹੈ।" ਗੁਰੂ ਜੀ ਬੋਲੇ! "ਤੂੰ ਤਾਂ ਆਖਦਾ ਸੀ ਮੇਰਾ ਤਨ, ਮਨ, ਧਨ ਗੁਰੂ ਦਾ ਹੈ, ਪਰ ਇਕ ਖੰਭਾਂ ਦੀ ਮੁੱਠ ਦੇਣ ਨੂੰ ਤਿਆਰ ਨਹੀਂ।"

ਗੁਰੂ ਜੀ ਨੂੰ ਉਸ ਛਿੱਕੜਾ ਨਾ ਦਿੱਤਾ ਅਤੇ ਸ਼ਰਮਿੰਦਾ ਹੋ ਕੇ ਘਰ ਚਲੇ ਗਿਆ। ਜਦ ਉਹ ਘਰ ਜਾ ਕੇ ਰੋਟੀ ਖਾਣ ਲੱਗਾ ਤਾਂ ਛਿੱਕੜੇ ਨੇ ਉਹ ਰੇਸ਼ਮੀਂ ਡੋਰ ਜਿਸ ਨਾਲ ਉਹ ਬੱਧਾ ਹੋਇਆ ਸੀ ਆਪਣੇ ਅੰਦਰ ਨਿਗਲ ਲਈ। ਫਤੂਹੀ ਨੇ ਹਾਲੇ ਗ੍ਰਾਹੀ ਭੰਨੀ ਹੀ ਸੀ ਕਿ ਉਸ ਤੜਪਦੇ ਛਿੱਕੜੇ ਨੂੰ ਵੇਖਿਆ। ਫਤੂਹੀ ਨੇ ਬਹੁਤ ਯਤਨ ਕੀਤੇ ਪਰ ਛਿੱਕੜਾ ਠੀਕ ਨਾ ਹੋਇਆ। ਆਖ਼ਿਰ ਉਹ ਛਿੱਕੜੇ ਨੂੰ ਲੈ ਕੇ ਗੁਰੂ ਜੀ ਪਾਸ ਪੁੱਜਾ ਅਤੇ ਕਹਿਣ ਲੱਗਾ, "ਜੇ ਤੁਸੀਂ ਠੀਕ ਕਰ ਲਵੋ ਤਾਂ ਇਹ ਤੁਹਾਡਾ ਹੀ ਹੋਇਆ।" ਗੁਰੂ ਜੀ ਨੇ ਜਦ ਛਿੱਕੜੇ ਉਤੇ ਹੱਥ ਫੇਰਿਆ ਤਾਂ ਉਸ ਡੋਰੀ ਉਗਲ ਦਿੱਤੀ ਅਤੇ ਠੀਕ ਹੋ ਗਿਆ। ਅਜਿਹੀ ਪ੍ਰਤੱਖ ਸ਼ਕਤੀ ਵੇਖ ਕੇ ਫਤੂਹੀ ਗਰੇਵਾਲ ਗੁਰੂ ਜੀ ਦੇ ਚਰਨਾਂ 'ਤੇ ਢਹਿ ਪਿਆ।



# ਬਾਬਾ ਬੁਢਣ ਸ਼ਾਹ

ਫਤੂਹੀ ਗਰੇਵਾਲ ਪਾਸੋਂ ਚਲਕੇ ਗੁਰੂ ਜੀ ਬਲਾਲੇ, ਖਮਾਣੋਂ, ਸੰਘਲ, ਚਮਕੌਰ, ਰੋਪੜ ਆਦਿਕ ਪਿੰਡਾਂ ਵਿਚ ਸਿੱਖੀ ਦਾ ਪ੍ਰਚਾਰ ਕਰਦੇ ਹੋਏ 22 ਵਿਸਾਖ ਸੰਮਤ 1669 ਬਿ: ਨੂੰ ਕੀਰਤਪੁਰ ਪਹੁੰਚ ਗਏ। ਸੂਰਜ ਮਲ ਪੰਜ ਕੋਹ ਅੱਗੇ ਆ ਕੇ ਗੁਰੂ ਜੀ ਨੂੰ ਮਿਲਿਆ। ਗੁਰੂ ਕੇ ਮਹਿਲ ਪੁੱਜਣ 'ਤੇ ਬੜਾ ਉਤਸ਼ਾਹ ਮਨਾਇਆ ਗਿਆ ਅਤੇ ਰਾਤ ਨੂੰ ਦੀਪਮਾਲਾ ਕੀਤੀ ਗਈ।

ਜਦ ਸੰਗਤਾਂ ਨੂੰ ਪਤਾ ਲੱਗਾ ਕਿ ਗੁਰੂ ਜੀ ਕੀਰਤਪੁਰ ਪੱਕੇ ਤੌਰ 'ਤੇ ਆ ਗਏ ਹਨ ਤਾਂ ਦੇਸ਼ ਪ੍ਰਦੇਸ਼ ਦੀਆਂ ਸੰਗਤਾਂ ਦਰਸ਼ਨਾਂ ਨੂੰ ਆਉਣ ਲੱਗੀਆਂ। ਮਸੰਦ ਵੀ ਆਪ ਕਾਰ ਭੇਟ ਲੈ ਕੇ ਪੇਸ਼ ਹੋਣ ਲੱਗੇ। ਟਿੱਕਾ ਬਾਬਾ ਗੁਰਦਿੱਤਾ ਜੀ ਜਿਹੜੇ ਪਹਿਲਾਂ ਕਰਤਾਰਪੁਰ ਰਹਿ ਰਹੇ ਸਨ, ਉਹ ਵੀ ਕੀਰਤਪੁਰ ਆ ਗਏ। ਕੀਰਤਪੁਰ ਵਿਚ ਗੁਰੂ ਨਾਨਕ ਦੇਵ ਦੇ ਸਮੇਂ ਤੋਂ ਹੀ ਇਕ ਫ਼ਕੀਰ ਬਾਬਾ ਬੁਢਣ ਸ਼ਾਹ ਰਿਹਾ ਕਰਦੇ ਸਨ। ਉਹ ਬਕਰੀਆਂ ਰਖਿਆ ਕਰਦੇ ਸਨ ਅਤੇ ਦਿਨ ਸਮੇਂ ਪਹਾੜੀਆਂ 'ਤੇ ਚਾਰਨ ਲੈ ਜਾਇਆ ਕਰਦੇ ਸਨ। ਉਹ ਕੇਵਲ ਬਕਰੀਆਂ ਦਾ ਦੁੱਧ ਪੀ ਕੇ ਗੁਜ਼ਾਰਾ ਕਰਦੇ ਸਨ ਅਤੇ ਕਿਸੇ ਪਾਸੋਂ ਵੀ ਕੁਝ ਮੰਗਦੇ ਨਹੀਂ ਸਨ।

ਇਕ ਵਾਰ ਜਦ ਗੁਰੂ ਨਾਨਕ ਜੀ ਏਥੇ ਆਏ ਤਾਂ ਸਾਈਂ ਬੁਢਣ ਸ਼ਾਹ ਨੇ ਉਨ੍ਹਾਂ ਅੱਗੇ ਦੁੱਧ ਦਾ ਛੰਨਾ ਰਖਿਆ ਸੀ। ਗੁਰੂ ਨਾਨਕ ਦੇਵ ਜੀ ਨੇ ਓਸ ਵੇਲੇ ਬਚਨ ਕੀਤਾ ਸੀ ਕਿ ਇਹ ਸਾਡੀ ਅਮਾਨਤ ਤੁਹਾਡੇ ਪਾਸ ਰਹੀ, ਅਸੀਂ ਛੇਵੇਂ ਜਾਮੇਂ ਵਿਚ ਆਪ ਦਾ ਦੁੱਧ ਪੀਣ ਜ਼ਰੂਰ ਆਵਾਂਗੇ। ਸਾਈਂ ਬੁਢਣ ਸ਼ਾਹ ਗੁਰੂ ਨਾਨਕ ਦੇਵ ਦਾ ਉਪਾਸ਼ਕ ਬਣ ਗਿਆ ਅਤੇ ਉਹ ਹਰ ਵੇਲੇ ਇਹੋ ਅਰਦਾਸ ਕਰਦਾ ਸੀ ਕਿ ਕਦ ਗੁਰੂ ਜੀ ਆਉਣ ਅਤੇ ਉਸ ਪਾਸੋਂ ਦੁੱਧ ਪੀ ਕੇ ਉਸ ਨੂੰ ਜਨਮ ਮਰਨ ਤੋਂ ਮੁਕਤ ਕਰਨ।

ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਅਤੇ ਬਾਬਾ ਗੁਰਦਿੱਤਾ ਜੀ ਸ਼ਿਕਾਰ ਖੇਡ ਕੇ ਜਦ ਵਾਪਸ ਆਏ ਤਾਂ ਉਹ ਬਾਬਾ ਬੁਢਣ ਜੀ ਪਾਸ ਗਏ। ਗੁਰੂ ਜੀ ਨੇ ਕਿਹਾ, "ਬਾਬਾ ਜੀ! ਸਾਡੀ ਅਮਾਨਤ ਵਾਲਾ ਦੁੱਧ ਸਾਨੂੰ ਛਕਾਓ।"

ਬਾਬਾ ਬੁਢਣ ਸ਼ਾਹ ਨੇ ਬੜੇ ਗ਼ੌਰ ਨਾਲ ਉਨ੍ਹਾਂ ਵੱਲ ਵੇਖਿਆ ਤੇ ਕਹਿਣ ਲੱਗਾ, "ਜੋਤ ਗੁਰੂ ਨਾਨਕ ਵਾਲੀ ਜਾਪਦੀ ਹੈ, ਪਰ ਰੂਪ ਉਹ ਨਹੀਂ, ਜੇ ਉਹ ਰੂਪ ਵਿਖਾਓ ਤਾਂ ਮੈਂ ਦੁੱਧ ਲਿਆਵਾਂ। ਗੁਰੂ ਜੀ ਨੇ ਓਸੇ ਵੇਲੇ ਬਾਬਾ ਗੁਰਦਿੱਤਾ ਜੀ ਨੂੰ ਇਸ਼ਨਾਨ ਕਰਨ ਵਾਸਤੇ ਭੇਜ ਦਿੱਤਾ। ਜਦ ਬਾਬਾ ਗੁਰਦਿੱਤਾ ਜੀ ਇਸ਼ਨਾਨ ਕਰਕੇ ਆਏ ਤਾਂ ਉਨ੍ਹਾਂ ਦਾ ਰੂਪ ਬਿਲਕੁਲ ਗੁਰੂ ਨਾਨਕ ਵਰਗਾ ਸੀ। ਸਾਈਂ ਬੁਢਣ ਸ਼ਾਹ ਗੁਰੂ ਨਾਨਕ ਦੇਵ ਜੀ ਦਾ ਅਸਲੀ ਸਰੂਪ ਵੇਖ ਕੇ ਅਸਚਰਜ ਰਹਿ ਗਿਆ। ਬਾਬਾ ਬੁਢਣ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਉਠ ਕੇ ਖਲੋ ਗਏ ਅਤੇ ਕਹਿਣ ਲੱਗੇ, "ਆਓ ਬਾਬਾ ਜੀ ਬਿਰਾਜੋ।" ਬਾਬਾ ਬੁਢਣ ਸ਼ਾਹ ਓਸੇ ਵੇਲੇ ਦੋ ਛੰਨੇ ਦੁੱਧ ਦੇ ਲੈ ਆਇਆ। ਇਕ ਛੰਨਾ ਗੁਰੂ ਹਰਿਗੋਬਿੰਦ ਸਾਹਿਬ ਨੇ ਪੀਤਾ ਅਤੇ ਇਕ ਬਾਬਾ ਗੁਰਦਿੱਤਾ ਜੀ ਨੇ ਛਕਿਆ।

ਬਾਬਾ ਬੁਢਣ ਸ਼ਾਹ ਦੇ ਸਾਰੇ ਸ਼ੰਕੇ ਦੂਰ ਹੋ ਗਏ। ਉਹ ਜਿਹੜਾ ਵੀ ਸਵਾਲ ਬਾਬਾ ਜੀ ਨੂੰ ਪੁੱਛਦਾ

ਰਿਹਾ, ਉਸ ਦਾ ਠੀਕ–ਠੀਕ ਉੱਤਰ ਪਾਉਂਦਾ ਰਿਹਾ। ਆਖ਼ਿਰ ਬਾਬਾ ਬੁਢਣ ਸ਼ਾਹ ਦੀ ਮੁਰਾਦ ਪੂਰੀ ਹੋਈ ਅਤੇ ਉਹ ਆਪਣੇ ਸਵਾਸ ਤਿਆਗ ਗਏ। ਮੁਸਲਮਾਨ ਫ਼ਕੀਰ ਹੋਣ ਕਰਕੇ ਗੁਰੂ ਜੀ ਨੇ ਉਸ ਨੂੰ ਕਬਰ ਪੁੱਟ ਕੇ ਦਬਾ ਦਿੱਤਾ ਉਨ੍ਹਾਂ ਦੀ ਕਬਰ ਹਾਲੇ ਵੀ ਬਾਬਾ ਗੁਰਦਿੱਤਾ ਜੀ ਦੇ ਡੇਰੇ ਪਾਸ ਹੈ।

ਕੀਰਤਪੁਰ ਵਿਚ ਰੋਜ਼ ਦਰਬਾਰ ਲੱਗਦਾ ਅਤੇ ਕੀਰਤਨ ਦੋਵੇਂ ਵੇਲੇ ਹੁੰਦਾ। ਸੰਗਤਾਂ ਦੀ ਗਿਣਤੀ ਦਿਨ ਬਦਿਨ ਵੱਧ ਰਹੀ ਸੀ। ਸਿੱਖਾਂ ਦੀ ਗੁਰੂ ਪ੍ਰਤਿ ਅਥਾਹ ਸ਼ਰਧਾ ਸੀ। ਉਹ ਉਨ੍ਹਾਂ ਦੇ ਇਕ ਇਸ਼ਾਰੇ ਉਤੇ ਜਾਨ ਵਾਰਨ ਨੂੰ ਤਿਆਰ ਸਨ। ਇਕ ਦਿਨ ਉਨ੍ਹਾਂ ਭਾਈ ਝੰਡੇ ਨੂੰ ਬੁਲਾਇਆ। ਭਾਈ ਝੰਡਾ ਲੰਗਰ ਦਾ ਇਨਚਾਰਜ ਸੀ। ਉਨ੍ਹਾਂ ਭਾਈ ਝੰਡੇ ਨੂੰ ਕਿਹਾ, "ਸਿੱਖਾਂ ਨੂੰ ਕਹਿ ਦਿਉ ਜਿਹੜਾ ਲੰਗਰ ਵਿਚ ਲਕੜੀ ਲਿਆ ਕੇ ਪਾਵੇਗਾ ਉਹ ਨਿਹਾਲ ਹੋਵੇਗਾ।" ਭਾਈ ਝੰਡਾ ਆਗਿਆ ਸੁਣ ਕੇ ਆਪ ਲਕੜਾਂ ਚੁਣਨ ਚਲੇ ਗਿਆ ਅਤੇ ਸਾਰਾ ਦਿਨ ਲਕੜਾਂ ਇਕਠੀਆਂ ਕਰਦਾ ਰਿਹਾ। ਅਗਲੇ ਦਿਨ ਉਹ ਲਕੜਾਂ ਢੋਂਦਾ ਰਿਹਾ। ਗੁਰੂ ਜੀ ਨੇ ਜਦ ਵੇਖਿਆ ਤਾਂ ਕਿਹਾ, "ਭਾਈ ਝੰਡੇ! ਮੈਂ ਤਾਂ ਤੁਹਾਨੂੰ ਕਿਹਾ ਸੀ ਕਿ ਸਿੱਖਾਂ ਨੂੰ ਜਾ ਕੇ ਆਖੋ, ਪਰ ਤੁਸੀਂ ਆਪ ਹੀ ਲਕੜੀਆਂ ਇਕੱਠੀਆਂ ਕਰਨ ਲੱਗ ਗਏ ਹੋ? ਭਾਈ ਝੰਡੇ ਨੇ ਉੱਤਰ ਦਿੱਤਾ, "ਤੁਹਾਡਾ ਹੁਕਮ ਸੀ ਸਿੱਖਾਂ ਨੂੰ ਆਖੋ, ਇਸ ਲਈ ਪਹਿਲਾਂ ਮੈਂ ਆਪ ਹੀ ਸਿੱਖ ਬਣਨ ਦਾ ਯਤਨ ਕਰ ਰਿਹਾ ਹਾਂ।"



# ਭਾਈ ਭੈਰੋਂ

ਇਕ ਵਾਰ ਗੁਰੂ ਜੀ ਘੁੰਮਦੇ-ਘੁੰਮਾਉਂਦੇ ਨੈਣਾ ਦੇਵੀ ਚਲੇ ਗਏ। ਉਨ੍ਹਾਂ ਦੇ ਨਾਲ ਕਾਫ਼ੀ ਸਿੱਖ ਸਨ। ਉਨ੍ਹਾਂ ਮੰਦਰ ਤੋਂ ਕੁਝ ਵਿੱਥ 'ਤੇ ਆਪਣਾ ਡੇਰਾ ਲਾ ਲਿਆ। ਓਥੇ ਸਾਰੇ ਪਹਾੜੀ ਰਾਜੇ ਅਤੇ ਹੋਰ ਲੋਕ ਨੈਣਾ ਦੇਵੀ ਦੀ ਯਾਤਰਾ ਲਈ ਆਉਂਦੇ ਹੀ ਰਹਿੰਦੇ ਸਨ। ਉਨ੍ਹਾਂ ਦਿਨਾਂ ਵਿਚ ਨੈਣਾ ਦੇਵੀ ਦੀ ਯਾਤਰਾ ਸ਼ੁਰੂ ਹੋ ਗਈ ਸੀ। ਇਸ ਲਈ ਹਰ ਪਾਸੇ ਤੰਬੂ ਲੱਗੇ ਹੋਏ ਸਨ। ਨੈਣਾ ਦੇਵੀ ਦੇ ਮੰਦਰ ਤੇ ਕਾਫ਼ੀ ਚੜ੍ਹਾਵਾ ਚੜ੍ਹਦਾ ਸੀ ਅਤੇ ਮੰਦਰ ਦੇ ਪੁਜਾਰੀ ਚੜ੍ਹਾਵਾ ਇਕੱਠਾ ਕਰੀ ਜਾਂਦੇ ਸਨ।

ਇਕ ਸਿੱਖ ਜਿਸ ਦਾ ਨਾਂ ਭਾਈ ਭੈਰੋਂ ਸੀ ਉਹ ਨੈਣਾ ਦੇਵੀ ਦੀ ਮੂਰਤੀ ਨੂੰ ਵੇਖ ਕੇ ਬਹੁਤ ਖੁਸ਼ ਹੋਇਆ। ਲੋਕਾਂ ਨੂੰ ਮੱਥਾ ਟੇਕਦਿਆਂ ਵੇਖ ਕੇ ਉਸ ਨੂੰ ਕੁਝ ਹੈਰਾਨੀ ਹੋਈ। ਉਸ ਦੇ ਮਨ ਵਿਚ ਪਤਾ ਨਹੀਂ ਕੀ ਫੁਰਨਾ ਫੁਰਿਆ ਕਿ ਉਹ ਆਪਣੀ ਜਾਨ ਦੀ ਪ੍ਰਵਾਹ ਨਾ ਕਰਦਾ ਹੋਇਆ ਯਾਤਰੂਆਂ ਨੂੰ ਚੀਰਦਾ ਹੋਇਆ ਦੇਵੀ ਦੇ ਬੁੱਤ ਪਾਸ ਪੁੱਜ ਗਿਆ। ਤਲਵਾਰ ਕੱਢ ਕੇ ਉਸ ਦੇਵੀ ਦੇ ਗਲ ਪਏ ਹਾਰ ਨੂੰ ਤੋੜ ਲਿਆ। ਫਿਰ ਤਲਵਾਰ ਘੁੰਮਾਉਂਦਾ ਬਜਦਾ ਬਚਾਉਂਦਾ ਗੁਰੂ ਜੀ ਦੇ ਕੈਂਪ ਵਿਚ ਪਹੁੰਚ ਗਿਆ। ਯਾਤਰੂਆਂ ਵਿਚ ਹਾ-ਹਾ ਕਾਰ ਮੱਚ ਗਈ। ਓਥੋਂ ਦੇ ਪਹਾੜੀ ਰਾਜੇ ਪਾਸ ਸ਼ਕਾਇਤ ਪੁੱਜੀ। ਸਾਰਿਆਂ ਦਾ ਸ਼ਕ ਸੀ ਕਿ ਦੇਵੀ ਦਾ ਕਸੂਰਵਾਰ ਗੁਰੂ ਜੀ ਦੇ ਕੈਂਪ ਵਿਚ ਹੀ ਲੁਕਿਆ ਸੀ। ਰਾਜੇ ਨੇ ਆ ਕੇ ਗੁਰੂ ਜੀ ਨੂੰ ਕਿਹਾ ਕਿ ਸਾਡਾ ਮੁਜਰਮ ਸਾਡੇ ਹਵਾਲੇ ਕਰ ਦਿੱਤਾ ਜਾਵੇ। ਗੁਰੂ ਜੀ ਨੇ ਕਿਹਾ, "ਸਾਡੇ ਸਿੱਖ ਨਾ ਝੂਠ ਬੋਲਦੇ ਹਨ ਅਤੇ ਨਾ ਹੀ ਡਰਦੇ ਹਨ ਜਿਹੜਾ ਕਸੂਰਵਾਰ ਹੋਵੇਗਾ ਉਹ ਆਪੇ ਹੀ ਆ ਜਾਵੇਗਾ।" ਪ੍ਰੋਹਤ ਮੁਜਰਮ ਨੂੰ ਪਹਿਚਾਨਦਾ ਸੀ। ਇਸ ਲਈ ਰਾਜੇ ਨੇ ਉਸ ਨੂੰ ਮੁਜਰਮ ਦੀ ਪਹਿਚਾਨ ਕਰਨ ਵਾਸਤੇ ਕਿਹਾ। ਪੁਜਾਰੀ ਨੇ ਭਾਈ ਭੈਰੋਂ ਨੂੰ ਪਹਿਚਾਨ ਲਿਆ। ਭਾਈ ਭੈਰੋਂ ਨੇ ਕਿਹਾ, "ਮੈਂ ਸਜ਼ਾ ਪਾਉਣ ਨੂੰ ਤਿਆਰ ਹਾਂ ਜੇ ਮੇਰੇ ਨਾਲ ਇਨਸਾਫ਼ ਕੀਤਾ ਜਾਵੇ, ਪਹਿਲਾਂ ਮੈਨੂੰ ਇਹ ਦੱਸਿਆ ਜਾਵੇ ਕਿ ਮੈਂ ਕੀ ਕਸੂਰ ਕੀਤਾ ਹੈ? ਪੁਜਾਰੀ ਨੇ ਕਿਹਾ, "ਤੂੰ ਦੇਵੀ ਦਾ ਹਾਰ ਤੋੜ ਲਿਆਂਦਾ ਹੈ।" ਭਾਈ ਭੈਰੋਂ ਕਹਿਣ ਲੱਗਾ, "ਪਹਿਲਾਂ ਮੈਨੂੰ ਦੇਵੀ ਮਾਤਾ ਜੀ ਪਾਸ ਲੈ ਜਾਓ, ਫਿਰ ਹੀ ਅਸਲ ਗੱਲ ਦਾ ਪਤਾ ਲੱਗ ਸਕੇਗਾ, ਪੁਜਾਰੀ ਤਾਂ ਜਾਣ ਬੁਝ ਕੇ ਆਪਣੀ ਜਾਨ ਬਚਾਉਣ ਵਾਸਤੇ ਮੇਰੇ ਉਤੇ ਦੋਸ਼ ਥੱਪ ਰਿਹਾ ਹੈ।" ਰਾਜਾ ਤੇ ਪੁਜਾਰੀ ਉਸ ਨੂੰ ਦੇਵੀ ਮੰਦਰ ਲੈ ਗਏ। ਕੁਝ ਸਿੱਖ ਵੀ ਅਸਲੀਅਤ ਵੇਖਣ ਵਾਸਤੇ ਉਸ ਦੇ ਨਾਲ ਚੱਲ ਪਏ। ਮੰਦਰ ਵਿਚ ਜਾ ਕੇ ਉਨ੍ਹਾਂ ਪੂਜਨੀਕ ਦੇਵੀ ਦਾ ਗਲ ਹਾਰ ਬਗੈਰ ਵੇਖਿਆ। ਕਈ ਯਾਤਰੂ ਦੇਵੀ ਮਾਤਾ ਜੀ ਵੱਲ ਵੇਖ-ਵੇਖ ਰੋ ਰਹੇ ਸਨ ਅਤੇ ਜਨਾਨੀਆਂ ਵੈਣ ਪਾ ਰਹੀਆਂ ਸਨ। ਭਾਈ ਭੈਰੋਂ ਨੇ ਕਿਹਾ ਜਿਸ ਦੇਵੀ ਮਾਤਾ ਜੀ ਦਾ ਹਾਰ ਗੁੰਮ ਹੋਇਆ ਉਸ ਤੋਂ ਪੁੱਛ ਲੈਂਦੇ ਹਾਂ ਕਿ ਕੀ ਮੈਂ ਉਸ ਦਾ ਹਾਰ ਤੋੜਿਆ ਹੈ। ਫਿਰ ਉਹ ਦੇਵੀ ਵੱਲ ਹੱਥ ਜੋੜ ਕੇ ਖਲੋ ਗਿਆ ਅਤੇ ਕਹਿਣ ਲੱਗਾ, "ਹੇ ਦੇਵੀ ਮਾਤਾ ਜੀ ਸੱਚ ਦੱਸੋ ਕੀ ਮੈਂ ਤੇਰਾ ਹਾਰ ਤੋੜਿਆ ਹੈ, ਬੋਲੋ, ਇਕ ਵਾਰ ਸੱਚ ਬੋਲ ਦੇਵੋ ਨਹੀਂ ਤਾਂ ਇਹ ਪੰਡਤ ਮੈਨੂੰ ਨਿਰਦੋਸ਼ੇ ਨੂੰ ਮਰਵਾਉਣ ਲੱਗਾ ਹੈ।" ਉਸ ਦੇ ਇਸ ਤਰ੍ਹਾਂ ਮਿੰਨਤਾਂ ਕਰਨ ਉਤੇ ਸਾਰੇ ਯਾਤਰੂ ਹੱਸਣ ਲੱਗ ਪਏ, "ਉਹ ਕਹਿਣ ਲੱਗੇ ਕਦੀ ਪੱਥਰ ਵੀ ਬੋਲਦੇ ਹਨ। ਇਹ ਤਾਂ ਕੋਈ ਮੂਰਖ ਹੈ।" ਫਿਰ

ਉਹ ਰਾਜੇ ਨੂੰ ਕਹਿਣ ਲੱਗਾ, "ਤੁਸੀਂ ਹੀ ਪੁੱਛ ਲਵੋ ਕਿ ਮੈਂ ਇਸ ਨੂੰ ਨੁਕਸਾਨ ਪਹੁੰਚਾਇਆ ਹੈ ਜਾਂ ਹੋਰ ਕਿਸੇ ਨੇ, ਕਿਉਂਕਿ ਅਸਲੀ ਮੁਦਈ ਤਾਂ ਇਹੋ ਹੈ ਜਿਸ ਨੂੰ ਨੁਕਸਾਨ ਪੁੱਜਾ ਹੈ। ਬਾਕੀਆਂ ਦਾ ਕੀ ਗਿਆ ਹੈ। ਸਾਰੇ ਕਹਿਣ ਲੱਗੇ, "ਇਹ ਮੂਰਖ ਹੈ ਇਸ ਨੂੰ ਜਾਣ ਦੇਵੋ, ਇਸ ਨੂੰ ਤਾਂ ਇਹ ਵੀ ਪਤਾ ਨਹੀਂ ਦੇਵੀ ਬੋਲਦੀ ਹੈ ਕਿ ਨਹੀਂ।" ਭਾਈ ਭੈਰੋਂ ਕਹਿਣ ਲੱਗਾ, "ਇਹ ਤਾਂ ਪਤਾ ਨਹੀਂ ਕੌਣ ਮੂਰਖ ਹੈ, ਜਿਹੜੀ ਦੇਵੀ ਆਪਣਾ ਆਪ ਪ੍ਰਗਟ ਨਹੀਂ ਕਰ ਸਕਦੀ ਜੋ ਆਪਣਾ ਇਨਸਾਫ਼ ਨਹੀਂ ਲੈ ਸਕਦੀ, ਜੋ ਆਪਣੇ ਆਪ ਨੂੰ ਬਚਾ ਵੀ ਨਹੀਂ ਸਕਦੀ, ਉਹ ਕਿਸੇ ਦਾ ਕੀ ਭਲਾ ਕਰੇਗੀ?"

ਸਾਰੇ ਯਾਤਰੂ ਸਮਝ ਗਏ ਕਿ ਭਾਈ ਭੈਰੋਂ ਮੂਰਖ ਨਹੀਂ ਬਲਕਿ ਉਹ ਸਾਰੇ ਮੂਰਖ ਸਨ ਜਿਹੜੇ ਅਸਲ ਗਲ ਨੂੰ ਨਹੀਂ ਸਮਝ ਰਹੇ ਸਨ। ਰਾਜੇ ਨੇ ਭਾਈ ਭੈਰੋਂ ਨੂੰ ਛੱਡ ਦਿੱਤਾ।

ਇਥੋਂ ਇਹ ਸਾਬਤ ਹੁੰਦਾ ਹੈ ਕਿ ਗੁਰੂ ਦੇ ਸਿੱਖ ਕਿਸ ਇਖਲਾਕ ਦੇ ਮਾਲਕ ਹਨ। ਜਦ ਇਕ ਵਾਰ ਇਕ ਵਿਅਕਤੀ ਹਿੰਦੂ ਧਰਮ ਵਿਚ ਬਹੁਤ ਪਾਬੰਦੀਆਂ ਹੋਣ ਕਰਕੇ ਮੁਸਲਮਾਨ ਬਣਨ ਨੂੰ ਤਿਆਰ ਹੋ ਗਿਆ ਤਾਂ ਉਸਦੇ ਸਾਥੀ ਨੇ ਕਿਹਾ ਕਿ ਮੁਸਲਮਾਨ ਧਰਮ ਵਿਚ ਵੀ ਸ਼ਰਹ ਦੀਆਂ ਬਹੁਤ ਪਾਬੰਦੀਆਂ ਹਨ, ਸਿੱਖ ਬਣ ਜਾ ਉਸ ਧਰਮ ਵਿਚ ਕੋਈ ਪਾਬੰਦੀ ਨਹੀਂ।



# ਸਿੱਖਾਂ ਦੀ ਚੌਥੀ ਜੰਗ

ਉਨ੍ਹਾਂ ਦਿਨਾਂ ਵਿਚ ਹੀ (ਗੁਰੂ) ਤੇਗ਼ ਬਹਾਦਰ ਦੀ ਸ਼ਾਦੀ ਨੇੜੇ ਆ ਗਈ। (ਗੁਰੂ) ਤੇਗ਼ ਬਹਾਦਰ ਦੀ ਸਗਾਈ ਭਾਈ ਲਾਲ ਚੰਦ ਦੀ ਪੁਤਰੀ ਬੀਬੀ ਗੁਜਰੀ ਨਾਲ ਪਹਿਲਾਂ ਹੀ ਤੈਅ ਹੋਈ ਸੀ ਅਤੇ ਵਿਆਹ ਦੀ ਤਾਰੀਖ ਵੀ ਮਿੱਥ ਦਿੱਤੀ ਸੀ। ਇਸ ਲਈ ਤਾਰੀਖ ਨੇੜੇ ਹੋਣ ਕਰਕੇ ਗੁਰੂ ਜੀ ਕੀਰਤਪੁਰ ਤੋਂ ਕਰਤਾਰਪੁਰ ਆ ਗਏ। ਮਾਰਚ 1632 ਈ: ਵਿਚ ਸ਼ਾਦੀ ਗੁਰ ਮਰਯਾਦਾ ਅਨੁਸਾਰ ਹੋਈ।

ਗੁਰੂ ਜੀ ਕੁਝ ਸਮਾਂ ਕਰਤਾਰਪੁਰ ਹੀ ਠਹਿਰ ਗਏ। ਗੁਰੂ ਜੀ ਇਹ ਵੇਖ ਰਹੇ ਸਨ ਕਿ ਪੈਂਦੇ ਖਾਂ ਆਪਣੀ ਮਨਮਾਨੀ ਕਰ ਰਿਹਾ ਸੀ। ਉਹ ਕਈ ਵਾਰ ਹੁਕਮ ਅਦੂਲੀ ਵੀ ਕਰ ਚੁੱਕਾ ਸੀ।

ਇਕ ਵਾਰ ਕਾਬਲੀ ਮਲ ਨੇ ਇਕ ਚਿੱਟਾ ਬਾਜ, ਇਕ ਘੋੜਾ, ਜਰੀਦਾਰ ਬਸਤਰ, ਇਕ ਢਾਲ, ਇਕ ਜੜਾਊ ਮੁੱਠ ਵਾਲੀ ਤਲਵਾਰ ਆਦਿ ਵਸਤਾਂ ਗੁਰੂ ਜੀ ਨੂੰ ਭੇਟ ਕੀਤੀਆਂ। ਗੁਰੂ ਜੀ ਨੇ ਓਸੇ ਵੇਲੇ ਬਾਜ ਬਾਬਾ ਗੁਰਦਿੱਤਾ ਨੂੰ ਦੇ ਦਿੱਤਾ ਤੇ ਬਾਕੀ ਸਭ ਵਸਤਾਂ ਪੈਂਦੇ ਖਾਂ ਨੂੰ ਦੇ ਦਿੱਤੀਆਂ ਅਤੇ ਹੁਕਮ ਕੀਤਾ ਕਿ ਕਿਸੇ ਅਨਗਹਿਲੀ ਤੋਂ ਬਗ਼ੈਰ ਇਹ ਪੋਸ਼ਾਕ ਪਹਿਨ ਕੇ ਰੋਜ਼ ਦਰਬਾਰ ਵਿਚ ਹਾਜ਼ਰ ਹੋਇਆ ਕਰੇ। ਪਰ ਪੈਂਦੇ ਖਾਂ ਨੇ ਉਹ ਪੋਸ਼ਾਕ ਆਪਣੇ ਜਵਾਈ ਨੂੰ ਦੇ ਦਿੱਤੀ ਅਤੇ ਕਈ ਦਿਨ ਦਰਬਾਰ ਵਿਚ ਹੀ ਨਾ ਆਇਆ। ਓਧਰ ਉਸ ਦੇ ਜਵਾਈ ਉਸਮਾਨ ਖਾਂ ਨੇ ਬਾਬਾ ਗੁਰਦਿੱਤਾ ਦਾ ਬਾਜ ਵੀ ਚੁਰਾ ਲਿਆ। ਜਦ ਪੈਂਦੇ ਖਾਂ ਪਾਸੋਂ ਬਾਜ ਬਾਰੇ ਪੁੱਛਿਆ ਗਿਆ ਤਾਂ ਉਹ ਸਾਫ਼ ਹੀ ਮੁੱਕਰ ਗਿਆ। ਜਦ ਉਸ ਦੇ ਘਰ ਦੀ ਤਲਾਸ਼ੀ ਲਈ ਗਈ ਤਾਂ ਬਾਜ ਮਿਲ ਗਿਆ। ਫਿਰ ਪੈਂਦੇ ਖਾਂ ਨੂੰ ਦਰਬਾਰ ਵਿਚ ਹਾਜ਼ਰ ਹੋਣ ਨੂੰ ਕਿਹਾ ਗਿਆ। ਦਰਬਾਰ ਵਿਚ ਪੇਸ਼ ਹੋ ਕੇ ਉਸ ਬੜੇ ਗੁਸਤਾਖ਼ੀ ਵਾਲੇ ਸ਼ਬਦ ਬੋਲੇ। ਉਸ ਇਥੋਂ ਤਕ ਕਿਹਾ ਕਿ ਗੁਰੂ ਦੀ ਸਾਰੀ ਸ਼ਕਤੀ ਹੀ ਉਸ ਦੇ ਕਰਕੇ ਹੈ। ਗੁਰੂ ਜੀ ਨੇ ਇਹ ਸੁਣ ਕੇ ਉਸ ਨੂੰ ਨੌਕਰੀ ਵਿਚੋਂ ਹੀ ਕੱਢ ਦਿੱਤਾ। ਪੈਂਦੇ ਖਾਂ ਜਲੰਧਰ ਦੇ ਨਵਾਬ ਪਾਸ ਗਿਆ ਅਤੇ ਆਪਣੀਆਂ ਸੇਵਾਵਾਂ ਉਨ੍ਹਾਂ ਦੇ ਹਵਾਲੇ ਕਰ ਦਿੱਤੀਆਂ ਅਤੇ ਕਹਿਣ ਲੱਗਾ, "ਮੈਨੂੰ ਹੁਣ ਅਕਲ ਆਈ ਹੈ, ਕਾਫ਼ਿਰ ਦੀ ਮਦਦ ਕਰਕੇ ਮੈਂ ਬੜੀ ਗ਼ਲਤੀ ਕਰਦਾ ਰਿਹਾ ਹਾਂ।"

ਸੂਬੇਦਾਰ ਕੁਤਬਦੀਨ ਨੇ ਸੇਵਾਵਾਂ ਤਾਂ ਲੈ ਲਈਆਂ ਪਰ ਉਸ ਨੂੰ ਸ਼ਾਹਜਹਾਨ ਨੂੰ ਮਿਲਨ ਵਾਸਤੇ ਕਿਹਾ। ਕਾਬਲ ਦਾ ਹਾਕਮ ਹਸਨ ਖਾਂ ਅਤੇ ਲਾਹੌਰ ਦਾ ਹਾਕਮ ਵਜ਼ੀਰ ਖਾਂ ਗੁਰੂ ਜੀ ਦੇ ਸ਼ਰਧਾਲੂ ਸਨ। ਇਸ ਲਈ ਪੈਂਦੇ ਖਾਂ ਦੀ ਗੱਲ ਨਾ ਬਣੀ ਪਰ ਪੈਂਦੇ ਖਾਂ ਨੇ ਸ਼ਾਹੀ ਫ਼ਰਮਾਨ ਦਾ ਬਹਾਨਾ ਲਾ ਕੇ ਕਾਲੇ ਖਾਂ, ਅਨਵਰ ਖਾਂ, ਜ਼ਫ਼ਰ ਬੇਗ ਤੇ ਲੱਲਾ ਬੇਗ ਦੇ ਪੁੱਤਰ ਮਲਿਕ ਅਨਵਰ ਖਾਂ ਨੂੰ ਨਾਲ ਲੈ ਲਿਆ। ਇਹ ਸਾਰੇ ਉਹ ਲੋਕ ਸਨ ਜਿਨ੍ਹਾਂ ਦੇ ਕਿਸੇ ਨਾ ਕਿਸੇ ਰਿਸ਼ਤੇਦਾਰ ਨੂੰ ਗੁਰੂ ਜੀ ਨੇ ਕਤਲ ਕੀਤਾ ਸੀ।

ਗੁਰੂ ਹਰਿਗੋਬਿੰਦ ਜੀ ਪੈਂਦੇ ਖਾਂ ਦੀਆਂ ਹਰਕਤਾਂ ਤੋਂ ਵਾਕਿਫ਼ ਸਨ। ਸ਼ਾਹੀ ਫ਼ੌਜਾਂ ਕਰਤਾਰਪੁਰ ਪਹੁੰਚ ਗਈਆਂ ਅਤੇ ਸ਼ਹਿਰ ਨੂੰ ਘੇਰਾ ਪਾ ਲਿਆ। ਗੁਰੂ ਜੀ ਵੀ ਮੈਦਾਨ ਵਿਚ ਆਪਣੀਆਂ ਫ਼ੌਜਾਂ ਨਾਲ ਲੈ ਕੇ ਆ ਗਏ। ਸ਼ਾਹੀ ਫ਼ੌਜਾਂ ਇਕ ਵੱਡਾ ਹਮਲਾ ਕਰਕੇ ਅੱਗੇ ਵਧੀਆਂ। ਗੁਰੂ ਜੀ ਨੇ ਤੀਰਾਂ ਦੀ ਵਾਛੜ ਕਰ ਦਿੱਤੀ। ਪੈਂਦੇ ਖਾਂ ਨੇ ਆਪਣਾ ਘੋੜਾ ਗੁਰੂ ਜੀ ਵੱਲ ਵਧਾਇਆ ਅਤੇ ਸਾਹਮਣੇ ਆ ਡੱਟਿਆ। ਗੁਰੂ ਜੀ

ਨੇ ਕਿਹਾ, "ਬਰਖੁਰਦਾਰਾ ਵਾਰ ਕਰ। ਪੈਂਦੇ ਖਾਂ ਗੁਰੂ ਜੀ ਦੀ ਤੀਰਅੰਦਾਜ਼ੀ ਤੋਂ ਡਰਦਾ ਸੀ। ਇਸ ਲਈ ਕਹਿਣ ਲੱਗਾ, "ਤੀਰਕਮਾਨ ਛੱਡਕੇ ਟਾਕਰੇ ਲਈ ਆਓ।" ਗੁਰੂ ਜੀ ਨੇ ਕਮਾਨ ਮੋਢੇ 'ਤੇ ਰੱਖ ਲਈ ਤੇ ਪੈਂਦੇ ਖਾਂ ਨੇ ਸਾਰੇ ਜ਼ੋਰ ਨਾਲ ਵਾਰ ਕੀਤਾ। ਗੁਰੂ ਜੀ ਨੇ ਇਹ ਵਾਰ ਰਕਾਬ ਨਾਲ ਹੀ ਰੋਕ ਲਿਆ। ਅਗਲਾ ਵਾਰ ਪੈਂਦੇ ਖਾਂ ਨੇ ਐਸੀ ਤਾਕਤ ਨਾਲ ਕੀਤਾ ਕਿ ਉਸ ਦੀ ਤਲਵਾਰ ਹੀ ਟੁੱਟ ਗਈ। ਪੈਂਦੇ ਖਾਂ ਨੇ ਹੁਣ ਸੋਚਿਆ ਕਿ੍ ਗੁਰੂ ਦਾ ਘੋੜਾ ਹੀ ਉਲਟਾ ਦਿੱਤਾ ਜਾਵੇ। ਉਹ ਗੁਰੂ ਦੇ ਘੋੜੇ ਹੇਠ ਹੋ ਗਿਆ। ਉਸ ਨੇ ਘੋੜਾ ਚੁਕਣ ਦਾ ਯਤਨ ਕੀਤਾ ਪਰ ਚੁੱਕ ਨਾ ਸਕਿਆ। ਤਲਵਾਰ ਉਸ ਦੇ ਮਾਰਨੀ ਔਖੀ ਸੀ। ਇਸ ਲਈ ਗੁਰੂ ਜੀ ਨੇ ਇਕ ਰਕਾਬ 'ਤੇ ਪੈਰ ਰੱਖਕੇ ਢਾਲ ਉਸ ਦੇ ਸਿਰ 'ਤੇ ਮਾਰੀ। ਉਹ ਬੇਹੋਸ਼ ਹੋ ਕੇ ਡਿੱਗ ਪਿਆ। ਗੁਰੂ ਜੀ ਘੋੜੇ ਤੋਂ ਉਤਰੇ ਅਤੇ ਪੈਂਦੇ ਖਾਂ ਨੂੰ ਢਾਲ ਦੀ ਛਾਂ ਕਰਦੇ ਹੋਏ ਬੋਲੇ, "ਪੈਂਦੇ ਖਾਂ ਕਲਮਾਂ ਪੜ੍ਹ ਆਖ਼ਰੀ ਸਮਾਂ ਆ ਗਿਆ ਹੈ।"

ਪੈਂਦੇ ਖਾਂ ਹੌਲੀ ਜਿਹੀ ਬੋਲਿਆ, "ਤੇਰੀ ਮਿਹਰ ਹੀ ਮੇਰਾ ਕਲਮਾ ਹੈ।" ਇਹ ਕਹਿ ਕੇ ਉਹ ਸਦਾ ਲਈ ਸ਼ਾਂਤ ਹੋ ਗਿਆ। ਪੈਂਦੇ ਖਾਂ ਦੇ ਜਵਾਈ ਨੂੰ ਜਦ ਪਤਾ ਲੱਗਾ ਕਿ ਪੈਂਦੇ ਖਾਂ ਮਾਰਿਆ ਗਿਆ ਹੈ ਤਾਂ ਉਹ ਗੁਰੂ ਜੀ ਵੱਲ ਭੱਜਾ। ਬਾਬਾ ਗੁਰਦਿੱਤਾ ਜੀ ਨੇ ਇਕੋ ਤੀਰ ਨਾਲ ਮਾਰ ਮੁਕਾਇਆ। ਕੁੱਤਬ ਖਾਂ ਤੇ ਗੁਰੂ ਜੀ ਦੀ ਲੜਾਈ ਪੈਦਲ ਹੀ ਹੋਈ। ਗੁਰੂ ਜੀ ਨੇ ਇਕੋ ਵਾਰ ਨਾਲ ਪਾਰ ਬੁਲਾ ਦਿੱਤਾ। ਕਾਲੇ ਖਾਂ ਨੇ ਤਿੰਨ ਵਾਰ ਕੀਤੇ ਜਿਹੜੇ ਗੁਰੂ ਜੀ ਨੇ ਆਪਣੀ ਢਾਲ ਤੇ ਰੋਕ ਲਏ। ਫਿਰ ਗੁਰੂ ਜੀ ਨੇ ਕਿਹਾ 'ਖਾਂ' ਤਲਵਾਰ ਇਸ ਤਰ੍ਹਾਂ ਨਹੀਂ ਇਸ ਤਰ੍ਹਾਂ ਚਲਾਈ ਦੀ ਹੈ ਤੇ ਅੱਖ ਦੇ ਫੋਰ ਵਿਚ ਕਾਲੇ ਖਾਂ ਦਾ ਸਿਰ ਧੜ ਨਾਲੋਂ ਵੱਖ ਹੋ ਗਿਆ। ਇਸ ਤਰ੍ਹਾਂ ਚੌਥੀ ਜੰਗ ਵੀ ਸਿੱਖਾਂ ਨੇ ਜਿੱਤ ਲਈ।



# ਬਾਬਾ ਗੁਰਦਿੱਤਾ ਜੀ

ਬਾਬਾ ਗੁਰਦਿੱਤਾ ਜੀ ਦਾ ਜਨਮ 8 ਕਤਕ, ਸੰਮਤ 1670 ਬਿ: ਪਿੰਡ ਡਰੌਲੀ ਵਿਖੇ ਮਾਤਾ ਦਮੋਦਰੀ ਜੀ ਦੀ ਕੁਖੋਂ ਹੋਇਆ। ਆਪ ਗੁਰੂ ਹਰਿਗੋਬਿੰਦ ਸਾਹਿਬ ਦੇ ਸਭ ਤੋਂ ਵੱਡੇ ਸਪੁੱਤਰ ਸਨ, ਇਸ ਲਈ ਉਨ੍ਹਾਂ ਨੂੰ ਟਿੱਕਾ ਸਾਹਿਬ ਵੀ ਕਿਹਾ ਜਾਂਦਾ ਸੀ। ਉਨ੍ਹਾਂ ਦਾ ਮੁਹਾਂਦਰਾ ਗੁਰੂ ਨਾਨਕ ਦੇਵ ਜੀ ਨਾਲ ਮਿਲਦਾ ਸੀ। ਉਹ ਹਰ ਵੇਲੇ ਗੁਰੂ ਸਾਹਿਬ ਦੇ ਕੰਮਾਂ ਵਿਚ ਹੱਥ ਵਟਾਉਂਦੇ ਸਨ ਅਤੇ ਬਾਕੀ ਸਮਾਂ ਸੇਵਾ ਸਿਮਰਨ ਵਿਚ ਗੁਜ਼ਾਰਦੇ ਸਨ। ਉਨ੍ਹਾਂ ਦੀ ਸੇਵਾ ਭਾਵਨਾ ਦੂਸਰਿਆਂ ਨੂੰ ਵੀ ਆਕਰਸ਼ਤ ਕਰਦੀ ਸੀ। ਭਾਈ ਰਾਮਾ ਜੀ ਆਪ ਨੂੰ ਬਹੁਤ ਪਸੰਦ ਕਰਦੇ ਸਨ ਤੇ ਆਪਣੀ ਲੜਕੀ ਦਾ ਰਿਸ਼ਤਾ ਸ੍ਰੀ ਗੁਰਦਿੱਤਾ ਜੀ ਨਾਲ ਕਰਨਾ ਚਾਹੁੰਦੇ ਸਨ। ਜਾਣੀ ਜਾਣ ਗੁਰੂ ਹਰਿਗੋਬਿੰਦ ਭਾਈ ਰਾਮਾ ਦੇ ਦਿਲ ਦੀ ਗੱਲ ਸਮਝਦੇ ਸਨ ਤੇ ਇਕ ਦਿਨ ਉਨ੍ਹਾਂ ਭਾਈ ਰਾਮਾ ਨੂੰ ਕੋਲ ਬੁਲਾ ਕੇ ਕਿਹਾ, "ਭਾਈ ਰਾਮਾ ਜੀ ਜਿਸ ਪਾਸ ਸਿੱਖੀ ਹੈ ਉਹ ਕਦੇ ਗ਼ਰੀਬ ਨਹੀਂ ਹੁੰਦਾ, ਸਾਨੂੰ ਤੇਰੀ ਲੜਕੀ ਦਾ ਰਿਸ਼ਤਾ ਮੰਜ਼ੂਰ ਹੈ। ਕੁਝ ਦਿਨਾਂ ਬਾਅਦ ਹੀ ਸ਼ਾਦੀ ਦੀ ਤਾਰੀਖ ਮੁਕੱਰਰ ਹੋ ਗਈ। ਭਾਈ ਗੁਰਦਿੱਤਾ ਦਾ ਵਿਆਹ ਬਟਾਲੇ ਵਿਖੇ ਹੋ ਗਿਆ। ਉਨ੍ਹਾਂ ਦੇ ਘਰ ਦੋ ਪੁੱਤਰ ਪੈਦਾ ਹੋਏ। ਵੱਡੇ ਦਾ ਨਾਂ ਧੀਰ ਮਲ ਸੀ ਅਤੇ ਛੋਟੇ ਗੁਰੂ ਹਰਿ ਰਾਇ ਜੀ ਸਨ।

ਇਕ ਵਾਰ ਜਦ ਸ੍ਰੀ ਗੁਰੂ ਹਰਿਗੋਬਿੰਦ ਜੀ, ਸ੍ਰੀ ਗੁਰਦਿੱਤਾ ਜੀ ਅਤੇ ਸੂਰਜ ਮਲ ਨੂੰ ਲੈ ਕੇ ਬਾਬਾ ਸ੍ਰੀ ਚੰਦ ਜੀ ਨੂੰ ਮਿਲਣ ਪਿੰਡ ਬਾਠ ਗਏ ਤਾਂ ਸ੍ਰੀ ਚੰਦ ਨੇ ਸ੍ਰੀ ਗੁਰਦਿੱਤਾ ਨੂੰ ਆਪਣਾ ਪੁੱਤਰ ਬਣਾ ਲਿਆ ਅਤੇ ਉਦਾਸੀਨ ਸੰਪਰਦਾਇ ਦਾ ਮੁੱਖੀ ਥਾਪ ਦਿੱਤਾ। ਇਸ ਤਰ੍ਹਾਂ ਉਦਾਸੀ ਸੰਪਰਦਾਇ ਵੀ ਗੁਰੂ ਘਰ ਵਿਚ ਸੰਮਿਲਤ ਹੋ ਗਈ। ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਗੁਰਦਿੱਤਾ ਜੀ ਦੀ ਜ਼ਿੰਮੇਂਵਾਰੀ ਕੀਰਤਪੁਰ ਸ਼ਹਿਰ ਵਸਾਉਣ ਦੀ ਲਾ ਦਿੱਤੀ। ਆਪ ਨੇ ਬੜੀ ਮਿਹਨਤ ਨਾਲ ਕੀਰਤਪੁਰ ਸ਼ਹਿਰ ਦੀ ਉਸਾਰੀ ਕੀਤੀ। ਆਪ ਇਕ ਚੰਗੇ ਜੋਧੇ ਅਤੇ ਹਰ ਪ੍ਰਕਾਰ ਦਾ ਹਥਿਆਰ ਚਲਾਉਣਾ ਵੀ ਜਾਣਦੇ ਸਨ। ਕਰਤਾਰਪੁਰ ਦੀ ਲੜਾਈ ਵਿਚ ਆਪ ਨੇ ਆਪਣੀ ਬੀਰਤਾ ਦੇ ਖ਼ੂਬ ਜੌਹਰ ਵਿਖਾਏ ਸਨ। ਪੈਂਦੇ ਖਾਂ ਦੇ ਮਾਰੇ ਜਾਣ ਬਾਅਦ ਜਦ ਉਸ ਦਾ ਜਵਾਈ ਭੱਜ ਕੇ ਗੁਰੂ ਜੀ 'ਤੇ ਵਾਰ ਕਰਨ ਲੱਗਾ ਤਾਂ ਬਾਬਾ ਗੁਰਦਿੱਤਾ ਜੀ ਨੇ ਉਸ ਨੂੰ ਇਕ ਤੀਰ ਨਾਲ ਹੀ ਅਗਲੇ ਜਹਾਨ ਪਹੁੰਚਾ ਦਿੱਤਾ ਸੀ।

ਕਰਤਾਰਪੁਰ ਦੀ ਲੜਾਈ ਤੋਂ ਬਾਅਦ ਆਪ ਕੀਰਤਪੁਰ ਰਹਿਣ ਲੱਗ ਪਏ।

ਇਕ ਦਿਨ ਬਾਬਾ ਗੁਰਦਿੱਤਾ ਜੀ ਆਪਣੇ ਕੁਝ ਸਾਥੀਆਂ ਨਾਲ ਜੰਗਲ ਵਿਚ ਸ਼ਿਕਾਰ ਖੇਡਣ ਗਏ। ਉਸ ਦੇ ਇਕ ਸਾਥੀ ਪਾਸੋਂ ਹਿਰਨ ਦੇ ਭੁਲੇਖੇ ਇਕ ਗਊ ਮਾਰੀ ਗਈ। ਜਦ ਗਊ ਦੇ ਮਾਲਕ ਨੂੰ ਇਹ ਪਤਾ ਲੱਗਾ ਤਾਂ ਉਹ ਵਿਰਲਾਪ ਕਰਨ ਲੱਗਾ। ਜਦ ਉਸ ਨੂੰ ਗਊ ਦੀ ਕੀਮਤ ਦੇਣ ਲੱਗੇ ਤਾਂ ਉਸ ਕੀਮਤ ਲੈਣ ਤੋਂ ਇਨਕਾਰ ਕਰ ਦਿੱਤਾ ਤੇ ਇਹ ਜ਼ੋਰ ਦੇਣ ਕਿ ਉਸ ਦੀ ਗਾਂ ਨੂੰ ਜ਼ਿੰਦਾ ਕੀਤਾ ਜਾਵੇ। ਬਾਬਾ ਗੁਰਦਿੱਤਾ ਜੀ ਨੂੰ ਤਰਸ ਆ ਗਿਆ ਤਾਂ ਉਨ੍ਹਾਂ ਗੁਰਮੰਤਰ ਪੜ੍ਹ ਕੇ ਗਊ ਨੂੰ ਮੁੜ ਸੁਰਜੀਤ ਕਰ ਦਿੱਤਾ।

ਗਊ ਨੂੰ ਜੀਉਂਦਾ ਕਰਨ ਦੀ ਕਹਾਣੀ ਗੁਰੂ ਹਰਿਗੋਬਿੰਦ ਪਾਸ ਵੀ ਪਹੁੰਚ ਗਈ। ਇਹ ਸੁਣ ਕੇ ਉਹ ਬਹੁਤ ਨਾਰਾਜ਼ ਹੋਏ ਤੇ ਉਨ੍ਹਾਂ ਬਾਬਾ ਗੁਰਦਿੱਤਾ ਜੀ ਨੂੰ ਆਪਣੇ ਪਾਸ ਬੁਲਾਇਆ ਅਤੇ ਕਹਿਣ ਲੱਗੇ, "ਤੂੰ ਹੁਣ ਰਬ ਦਾ ਸ਼ਰੀਕ ਬਣ ਗਿਆ ਏਂ, ਜੰਮਣਾ ਮਰਨਾ ਪ੍ਰਭੂ ਦੇ ਹੱਥ ਵਿਚ ਏ, ਤੂੰ ਕੌਣ ਹੁੰਦਾ ਮਰਿਆਂ ਨੂੰ ਜੀਉਂਦਾ ਕਰਨ ਵਾਲਾ?"

ਗੁਰੂ ਸਾਹਿਬ ਦੀ ਨਾਰਾਜ਼ਗੀ ਬਾਬਾ ਗੁਰਦਿੱਤਾ ਪਾਸੋਂ ਬਰਦਾਸ਼ਤ ਨਾ ਹੋਈ। ਉਹ ਬਾਬਾ ਬੁਢਣ ਸ਼ਾਹ ਦੀ ਕਬਰ ਪਾਸ ਗਏ ਅਤੇ ਸਮਾਧੀ ਲਾ ਕੇ ਬੈਠ ਗਏ। ਓਥੇ ਬੈਠਿਆਂ ਬੈਠਿਆਂ ਉਨ੍ਹਾਂ ਐਸੇ ਸਵਾਸ ਚੜ੍ਹਾਏ ਕਿ ਪ੍ਰਭੂ ਵਿਚ ਹੀ ਸਮਾ ਗਏ। ਜਦ ਗੁਰੂ ਜੀ ਨੂੰ ਇਸ ਦਾ ਪਤਾ ਲੱਗਾ ਤਾਂ ਉਨ੍ਹਾਂ ਨੂੰ ਬੜਾ ਦੁੱਖ ਹੋਇਆ। ਉਨ੍ਹਾਂ ਆਪਣੇ ਸਿੱਖਾਂ ਨੂੰ ਧੀਰ ਮਲ ਪਾਸੋਂ ਗੁਰੂ ਗ੍ਰੰਥ ਸਾਹਿਬ ਲਿਆਉਣ ਵਾਸਤੇ ਭੇਜਿਆ। ਪਰ ਨਾ ਧੀਰ ਮਲ ਆਇਆ ਅਤੇ ਨਾ ਹੀ ਉਸ ਗ੍ਰੰਥ ਸਾਹਿਬ ਦਿੱਤਾ। ਇਹ ਸੁਣਕੇ ਗੁਰੂ ਜੀ ਨੇ ਕਿਹਾ, "ਧੀਰ ਮਲ ਉਸ ਗ੍ਰੰਥ ਸਾਹਿਬ ਦਾ ਮਾਣ ਕਰਦਾ ਹੈ। ਇਹ (ਗੁਰੂ) ਗ੍ਰੰਥ ਸਾਹਿਬ ਘਰ ਘਰ ਹੋਣਗੇ।"

ਗੁਰੂ ਜੀ ਪੰਜ ਗ੍ਰੰਥੀ ਦਾ ਪਾਠ ਕਰਵਾਉਂਦੇ ਰਹੇ ਅਤੇ ਸਤਵੀਂ ਵਾਲੇ ਦਿਨ ਭੋਗ ਪਵਾ ਕੇ ਦਸਤਾਰ ਗੁਰੂ ਹਰਿ ਰਾਇ ਜੀ ਨੂੰ ਬੰਨ੍ਹਵਾ ਦਿੱਤੀ।



# ਜੋਤੀ ਜੋਤ ਸਮਾਉਣਾ

ਜਦ ਬਾਬਾ ਗੁਰਦਿੱਤਾ ਜੀ ਅਕਾਲ ਚਲਾਣਾ ਕਰ ਗਏ ਤਾਂ ਧੀਰ ਮਲ ਆਪਣੇ ਆਪ ਨੂੰ ਬਾਬਾ ਗੁਰਦਿੱਤਾ ਦਾ ਵੱਡਾ ਪੁੱਤਰ ਸਮਝ ਕੇ ਗੁਰ–ਗੱਦੀ ਦਾ ਹੱਕਦਾਰ ਸਮਝਣ ਲੱਗ ਗਿਆ। ਪਰ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਉਸ ਨੂੰ ਗੁਰ–ਗੱਦੀ ਮਿਲਣ ਦੀ ਆਸ ਨਹੀਂ ਸੀ। ਇਸ ਲਈ ਉਹ ਹਕੂਮਤ ਦੇ ਜ਼ੋਰ ਨਾਲ ਗੁਰ–ਗੱਦੀ ਲੈਣੀ ਚਾਹੁੰਦਾ ਸੀ। ਇਸ ਕਾਰਜ ਵਾਸਤੇ ਉਹ ਸ਼ਾਹਜਹਾਨ ਨੂੰ ਵੀ ਜਾ ਮਿਲਿਆ। ਪਰ ਜਦ ਗੁਰੂ ਹਰਿਗੋਬਿੰਦ ਸਾਹਿਬ ਨੂੰ ਧੀਰ ਮਲ ਦੀਆਂ ਇਨ੍ਹਾਂ ਸਾਜ਼ਿਸ਼ਾਂ ਦਾ ਪਤਾ ਲੱਗਾ ਤਾਂ ਉਨ੍ਹਾਂ ਸਹਿਜ ਸੁਭਾਅ ਕਹਿ ਦਿੱਤਾ, "ਧੀਰ ਮਲ ਪ੍ਰਿਥੀਏ ਦਾ ਅਵਤਾਰ ਹੈ।" ਧੀਰ ਮਲ ਦੀਆਂ ਇਹ ਚਾਲਾਕੀਆਂ ਵੇਖ ਕੇ ਹਰ ਕੋਈ ਸਮਝਦਾ ਸੀ ਕਿ ਗੁਰੂ ਜੀ ਗੁਰ–ਗੱਦੀ ਦਾ ਵਾਰਿਸ ਕਿਸੇ ਹੋਰ ਨੂੰ ਥਾਪਣਗੇ। ਗੁਰੂ ਹਰਿਗੋਬਿੰਦ ਸਾਹਿਬ ਬਾਬਾ ਗੁਰਦਿੱਤਾ ਜੀ ਦੇ ਛੋਟੇ ਪੁੱਤਰ ਹਰਿ ਰਾਇ ਜੀ ਨੂੰ ਬਹੁਤ ਪਿਆਰ ਕਰਦੇ ਸਨ। ਉਸ ਨੂੰ ਹਰ ਵੇਲੇ ਆਪਣੇ ਨਾਲ ਰੱਖਦੇ ਸਨ, ਆਪ ਹੀ ਉਸ ਨੂੰ ਹਥਿਆਰ ਚਲਾਉਣੇ ਸਿਖਾਉਂਦੇ ਸਨ। (ਗੁਰੂ) ਹਰਿ ਰਾਇ ਜੀ ਵੀ ਬੜੇ ਕੋਮਲ ਸੁਭਾਅ ਦੇ ਸਨ ਤੇ ਉਹ ਆਪਣਾ ਬਹੁਤਾ ਸਮਾਂ ਗੁਰਬਾਣੀ ਪੜ੍ਹਨ ਸੁਣਨ ਵਿਚ ਲਾਉਂਦੇ ਸਨ।

ਜਦ ਗੁਰ–ਗੱਦੀ ਦੇਣ ਦਾ ਸਮਾਂ ਆਇਆ ਤਾਂ ਉਨ੍ਹਾਂ ਆਪਣੇ ਪੁੱਤਰਾਂ ਨਾਲੋਂ ਆਪਣੇ ਪੋਤਰੇ (ਗੁਰੂ) ਹਰਿ ਰਾਇ ਜੀ ਨੂੰ ਗੱਦੀ ਦੇ ਯੋਗ ਸਮਝਿਆ। ਗੁਰੂ ਹਰਿਗੋਬਿੰਦ ਜੀ ਨੇ ਅਗਸਤ **1643** ਨੂੰ ਉਨ੍ਹਾਂ ਨੂੰ ਗੁਰ–ਗੱਦੀ 'ਤੇ ਬਿਠਾ ਦਿੱਤਾ। ਉਨ੍ਹਾਂ ਚੋਣਵੇਂ ਸਿੱਖਾਂ ਅਤੇ ਮਸੰਦਾਂ ਨੂੰ ਸੁਨੇਹੇ ਭੇਜ ਕੇ ਪਹਿਲਾਂ ਹੀ ਬੁਲਾ ਲਿਆ ਸੀ। ਉਨ੍ਹਾਂ ਭਰੀ ਸੰਗਤ ਵਿਚ ਪੰਜ ਪੈਸੇ, ਨਾਰੀਅਲ ਅਤੇ ਪੋਥੀ ਰੱਖ ਕੇ ਮੱਥਾ ਟੇਕਿਆ ਅਤੇ ਪਰਕਰਮਾਂ ਕੀਤੀਆਂ। ਬਾਬਾ ਭਾਨਾ ਜੀ ਨੇ ਤਿਲਕ ਲਾ ਕੇ ਗੁਰੂ ਹੋਣ ਦੀ ਮੋਹਰ ਲਾ ਦਿੱਤੀ। ਫਿਰ ਗੁਰੂ ਹਰਿਗੋਬਿੰਦ ਜੀ ਸੰਗਤ ਨੂੰ ਸੰਬੋਧਤ ਹੋ ਕੇ ਕਹਿਣ ਲੱਗੇ, "ਗੁਰੂ ਹਰਿ ਰਾਇ ਨੂੰ ਮੇਰਾ ਰੂਪ ਹੀ ਸਮਝਣਾ ਹੈ। ਗੁਰੂ ਰੂਪ ਨਹੀਂ ਜੋਤ ਹੁੰਦੀ ਹੈ ਅਜ ਤੋਂ ਗੁਰੂ ਦੀ ਜੋਤ ਇਨ੍ਹਾਂ ਵਿਚ ਸਮਾ ਗਈ ਹੈ। ਫਿਰ ਉਨ੍ਹਾਂ ਗੁਰੂ ਹਰਿ ਰਾਇ ਅੱਗੇ ਮੱਥਾ ਟੇਕਿਆ ਅਤੇ ਬਾਅਦ ਵਿਚ ਸੂਰਜ ਮਲ, ਅਣੀ ਰਾਇ ਅਤੇ (ਗੁਰੂ) ਤੇਗ਼ ਬਹਾਦਰ ਨੇ ਮੱਥਾ ਟੇਕਿਆ। ਕਿਸੇ ਨੇ ਵੀ ਕੋਈ ਇਤਰਾਜ਼ ਨਾ ਕੀਤਾ। ਬਾਅਦ ਵਿਚ ਸਾਰੀ ਸੰਗਤ ਚਰਨੀਂ ਆ ਲੱਗੀ।

ਗੁਰ–ਗੱਦੀ ਦੀ ਜ਼ਿਮੇਂਵਾਰੀ ਸੌਂਪ ਕੇ ਆਪ ਆਪਣਾ ਬਹੁਤਾ ਸਮਾਂ ਪਾਠ ਕਰਨ ਅਤੇ ਕੀਰਤਨ ਸੁਣਨ ਵਿਚ ਹੀ ਲਾ ਦਿੰਦੇ ਸਨ। ਰੋਜ਼ ਆਪਣਾ ਦੀਵਾਨ ਸਤਲੁਜ ਦੇ ਕੰਢੇ ਲਾਉਂਦੇ। ਜਦ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆ ਗਿਆ ਤਾਂ ਹਰ ਸਮੇਂ ਇਹੋ ਨਸੀਹਤ ਕਰਦੇ, "ਕਿਸੇ ਨੇ ਰੋਣਾ ਨਹੀਂ, ਕਿਸੇ ਪ੍ਰਕਾਰ ਦਾ ਸੋਗ ਨਹੀਂ ਕਰਨਾ, ਕੇਵਲ ਵਾਹਿਗੁਰੂ 'ਤੇ ਭਰੋਸਾ ਰਖਣਾ ਹੈ।" ਇਕ ਦਿਨ ਗੁਰਬਾਣੀ ਸੁਣ ਰਹੇ ਸਨ ਕਿ ਸ਼ਬਦ ਦਾ ਭੋਗ ਪੈਣ ਉਪਰੰਤ ਇਕਾਂਤ ਵਿਚ ਚਲੇ ਗਏ। ਰਾਗੀਆਂ ਨੂੰ ਕੀਰਤਨ ਕਰਨ ਵਾਸਤੇ ਕਿਹਾ। ਕੀਰਤਨ ਸੁਣਦੇ ਸੁਣਦੇ ਹੀ ਜੋਤੀ ਜੋਤ ਸਮਾ ਗਏ। ਉਹ ਦਿਨ ੩ ਮਾਰਚ ੧੬੪੪ ਈ: ਦਾ ਸੀ।

# ਆਰੰਭਕ ਜੀਵਨ

ਗੁਰੂ ਹਰਿ ਰਾਇ ਸਾਹਿਬ ਦਾ ਜਨਮ ਮਾਘ ਸੁਦੀ 13 ਸੰਮਤ 1687 ਮੁਤਾਬਕ 30 ਜਨਵਰੀ 1630 ਈ: ਨੂੰ ਕੀਰਤਪੁਰ ਨਗਰ ਵਿਚ ਹੋਇਆ। ਆਪ ਜੀ ਦੇ ਪਿਤਾ ਬਾਬਾ ਗੁਰਦਿੱਤਾ ਜੀ ਸਨ। ਗੁਰੂ ਹਰਿਗੋਬਿੰਦ ਸਾਹਿਬ ਦੇ ਪੰਜ ਸਾਹਿਬਜ਼ਾਦੇ ਸਨ। ਉਨ੍ਹਾਂ ਵਿਚ ਬਾਬਾ ਗੁਰਦਿੱਤਾ ਜੀ ਸਭ ਤੋਂ ਵੱਡੇ ਸਨ। ਬਾਬਾ ਗੁਰਦਿੱਤਾ ਜੀ ਦੇ ਦੋ ਪੁੱਤਰ ਸਨ। ਸਭ ਤੋਂ ਵੱਡੇ ਪੁੱਤਰ ਦਾ ਨਾਂ ਬਾਬਾ ਧੀਰ ਮਲ ਸੀ।

ਜਦ ਗੁਰੂ ਹਰਿ ਰਾਇ ਜੀ ਨੇ ਅਵਤਾਰ ਧਾਰਿਆ ਤਾਂ ਗੁਰੂ ਹਰਿਗੋਬਿੰਦ ਜੀ ਉਸ ਸਮੇਂ ਅੰਮ੍ਰਿਤਸਰ ਵਿਚ ਸਨ। ਜਦ ਆਪ ਜੀ ਨੂੰ ਬਾਲਕ ਦੇ ਜਨਮ ਦੀ ਖ਼ਬਰ ਸੁਣਾਈ ਗਈ ਤਾਂ ਆਪ ਜੀ ਬਹੁਤ ਪ੍ਰਸੰਨ ਹੋਏ ਅਤੇ ਖ਼ੁਸ਼ੀ ਦੀ ਲਹਿਰ ਵਿਚ ਬੋਲੇ, "ਵੱਡੀ ਚੀਜ਼ ਦਾ ਗਾਹਕ ਆਇਆ ਹੈ।"

ਗੁਰੂ ਹਰਿਗੋਬਿੰਦ ਸਾਹਿਬ ਕੁਝ ਦਿਨਾਂ ਬਾਅਦ ਹੀ ਕੀਰਤਪੁਰ ਪਹੁੰਚ ਗਏ। ਉਹ ਏਨੇ ਪ੍ਰਸੰਨ ਸਨ ਕਿ ਰਾਹ ਵਿਚ ਸੰਗਤਾਂ ਨੂੰ ਨਿਹਾਲ ਕਰਦੇ, ਗ਼ਰੀਬਾਂ ਨੂੰ ਮਾਇਆ ਵੰਡਦੇ ਜਾ ਰਹੇ ਸਨ।

ਕੀਰਤਪੁਰ ਪੁੱਜ ਕੇ ਉਹ ਪਹਿਲਾਂ ਬਾਲਕ ਦੇ ਕਮਰੇ ਵਿਚ ਗਏ। ਉਹ ਕਾਫ਼ੀ ਸਮਾਂ ਬਾਲਕ ਦੇ ਸੁੰਦਰ ਮੁਖੜੇ ਵੱਲ ਵੇਖਦੇ ਰਹੇ। ਫਿਰ ਉਨ੍ਹਾਂ ਨੇ ਬਾਲਕ ਨੂੰ ਗੋਦ ਵਿਚ ਚੁੱਕ ਲਿਆ ਅਤੇ ਲੋਰੀ ਦਿੰਦੇ ਹੋਏ, ਕਈ ਵਰ ਦੇ ਗਏ। ਉਨ੍ਹਾਂ ਕਿਹਾ, "ਇਹ ਬਾਲਕ ਆਪ ਹਰੀ ਦਾ ਰੂਪ ਹੈ ਇਸ ਲਈ ਇਸ ਦਾ ਨਾਂ ਵੀ ਹਰਿ ਰਾਇ ਹੀ ਰਖਿਆ ਜਾਵੇ।" ਬਾਲਕ ਨੂੰ ਵਰ ਦਿੰਦਿਆਂ ਉਨ੍ਹਾਂ ਫ਼ਰਮਾਇਆ "ਇਹ ਬਾਲਕ ਇਸ ਸੰਸਾਰ ਵਿਚ ਧਰਤੀ ਦਾ ਭਾਰ ਹੌਲਾ ਕਰਨ ਆਇਆ ਹੈ।" ਮਾਤਾ ਰਾਜ ਕੌਰ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਇਹ ਗੱਲਾਂ ਸੁਣ ਕੇ ਬਹੁਤ ਖ਼ੁਸ਼ ਹੋਈ। ਬਾਬਾ ਗੁਰਦਿੱਤਾ ਜੀ ਤਾਂ ਬਾਲਕ ਦੇ ਇਲਾਹੀ ਚਿਹਰੇ ਨੂੰ ਵੇਖ ਵੇਖ ਨਿਹਾਲ ਹੋ ਰਹੇ ਸਨ।

ਬਾਲਕ ਦੇ ਪਿਆਰ ਦੇ ਖਿੱਚੇ ਹੋਏ ਗੁਰੂ ਜੀ ਦੋ ਮਹੀਨੇ ਕੀਰਤਪੁਰ ਹੀ ਠਹਿਰੇ। ਦੂਰ ਦੂਰ ਤੋਂ ਸੰਗਤਾਂ ਵਧਾਈਆਂ ਦੇਣ ਆਉਂਦੀਆਂ, ਰੋਜ਼ ਸਤਸੰਗ ਹੁੰਦਾ ਅਤੇ ਗੁਰੂ ਦਾ ਅਤੁੱਟ ਲੰਗਰ ਚਲਦਾ ਰਹਿੰਦਾ। ਦੋ ਮਹੀਨੇ ਕੀਰਤਪੁਰ ਠਹਿਰ ਕੇ ਗੁਰੂ ਹਰਿਗੋਬਿੰਦ ਸਾਹਿਬ ਡਰੋਲੀ ਚਲੇ ਗਏ।

ਬਾਬਾ ਗੁਰਦਿੱਤਾ ਜੀ ਬਾਲਕ ਦੇ ਪਾਲਣ ਪੋਸਣ ਦਾ ਕੰਮ ਬੜੇ ਧਿਆਨ ਨਾਲ ਕਰ ਰਹੇ ਸਨ। ਉਹ ਜਿਥੇ ਕੀਰਤਪੁਰ ਨਗਰ ਨੂੰ ਸੁੰਦਰ ਬਣਾਉਣ ਵਿਚ ਲੱਗੇ ਹੋਏ ਸਨ, ਓਥੇ ਬਾਲਕ (ਗੁਰੂ) ਹਰਿ ਰਾਇ ਸਾਹਿਬ ਵੱਲ ਵੀ ਪੂਰਾ ਧਿਆਨ ਦਿੰਦੇ ਸਨ।

ਪਰ ਜਦ ਬਾਲਕ ਗੁਰੂ ਜੀ ਚਾਰ ਸਾਲ ਦੇ ਹੋਏ ਤਾਂ ਇਕ ਵੱਡੀ ਦੁਰਘਟਨਾ ਵਾਪਰ ਗਈ। ਬਾਬਾ ਗੁਰਦਿੱਤਾ ਜੀ ਪਹਾੜਾਂ ਵਿਚ ਸਿੱਖੀ ਦਾ ਪ੍ਰਚਾਰ ਵੀ ਕਰ ਰਹੇ ਸਨ। ਲੋਕਾਂ ਵਿਚ ਦਲੇਰੀ ਪੈਦਾ ਕਰਨ ਹਿਤ ਉਹ ਰੋਜ਼ ਜੰਗਲ ਵਿਚ ਸ਼ਿਕਾਰ ਖੇਡਣ ਜਾਂਦੇ ਸਨ। ਇਕ ਦਿਨ ਜਦ ਉਹ ਸ਼ਿਕਾਰ ਖੇਡਣ ਗਏ ਤਾਂ ਉਨ੍ਹਾਂ ਦੇ ਇਕ ਸਾਥੀ ਦੀ ਬੰਦੂਕ ਚਲਣ ਨਾਲ ਇਕ ਗਾਂ ਮਾਰੀ ਗਈ। ਇਸ ਗਾਂ ਦਾ ਮਾਲਕ ਬਹੁਤ ਗ਼ਰੀਬ ਵਿਅਕਤੀ ਸੀ। ਉਹ ਮਰੀ ਹੋਈ ਗਾਂ ਨੂੰ ਵੇਖ ਕੇ ਰੋਣ ਕਰਲਾਉਣ ਲੱਗ ਗਿਆ। ਬਾਬਾ ਗੁਰਦਿੱਤਾ ਜੀ ਬੜੇ ਸਖੀ ਦਿਲ ਦੇ ਮਾਲਕ ਸਨ, ਉਨ੍ਹਾਂ ਪਾਸੋਂ ਉਸ ਵਿਅਕਤੀ ਦਾ ਦੁੱਖ ਬਰਦਾਸ਼ਤ

ਨਾ ਹੋਇਆ ਉਨ੍ਹਾਂ ਆਪਣੀ ਆਤਮਕ ਸ਼ਕਤੀ ਵਰਤ ਕੇ ਗਾਂ ਨੂੰ ਜ਼ੀਵਤ ਕਰ ਦਿੱਤਾ। ਬਾਬਾ ਜੀ ਦੀ ਇਸ ਕਰਾਮਾਤ ਨੂੰ ਵੇਖ ਕੇ ਉਨ੍ਹਾਂ ਦੇ ਸਾਥੀ ਸਿੱਖ ਬਹੁਤ ਖ਼ੁਸ਼ ਹੋਏ। ਏਡੀ ਵੱਡੀ ਖ਼ੁਸ਼ ਖ਼ਬਰੀ ਉਹ ਗੁਰੂ ਹਰਿਗੋਬਿੰਦ ਸਾਹਿਬ ਨੂੰ ਕਿਵੇਂ ਨਾ ਸੁਣਾਉਂਦੇ। ਉਨ੍ਹਾਂ ਜੋ ਕੁਝ ਵੇਖਿਆ ਸੀ ਸਭ ਕੁਝ ਬੜੀ ਖ਼ੁਸ਼ੀ ਨਾਲ ਗੁਰੂ ਜੀ ਨੂੰ ਜਾ ਸੁਣਾਇਆ। ਪਰ ਗੁਰੂ ਜੀ ਉਨ੍ਹਾਂ ਦੀ ਇਹ ਗੱਲ ਸੁਣ ਕੇ ਖ਼ੁਸ਼ ਨਾ ਹੋਏ। ਉਨ੍ਹਾਂ ਓਸੇ ਵੇਲੇ ਬਾਬਾ ਗੁਰਦਿੱਤਾ ਜੀ ਨੂੰ ਬੁਲਾਇਆ ਅਤੇ ਕਿਹਾ, "ਇਹ ਤੁਸੀਂ ਕੀ ਕੀਤਾ ਹੈ? ਤੁਸੀਂ ਪਰਮਾਤਮਾ ਦੇ ਸ਼ਰੀਕ ਕਿਵੇਂ ਬਣ ਗਏ ਹੋ? ਕਿਸੇ ਨੂੰ ਮਾਰਨ ਜਾਂ ਜੀਵਤ ਕਰਨਾ ਪ੍ਰਭੂ ਦੇ ਹੱਥ ਵਿਚ ਹੈ। ਕਰਾਮਾਤ ਕਹਿਰ ਦਾ ਨਾਂ ਹੈ।" ਬਾਬਾ ਗੁਰਦਿੱਤਾ ਜੀ ਨੇ ਗੁਰੂ ਜੀ ਦੇ ਜਦ ਇਹ ਬਚਨ ਸੁਣੇ ਤਾਂ ਉਹ ਬਹੁਤ ਦੁੱਖੀ ਹੋਏ। ਉਹ ਕਿਸੇ ਨੂੰ ਦੱਸੇ ਬਗ਼ੈਰ ਹੀ ਬੁਢਣ ਸ਼ਾਹ ਦੀ ਸਮਾਧ ਲਾਗੇ ਜਾ ਕੇ ਬੈਠ ਗਏ ਅਤੇ ਬਾਬਾ ਅਟੱਲ ਰਾਇ ਜੀ ਵਾਂਗ ਆਪਣੇ ਸਵਾਸ ਚੜ੍ਹਾ ਗਏ।

ਗੁਰੂ ਜੀ ਨੂੰ ਜਦ ਇਸ ਬਾਰੇ ਪਤਾ ਲੱਗਾ ਤਾਂ ਉਨ੍ਹਾਂ ਵਾਹਿਗੁਰੂ ਅੱਗੇ ਅਰਦਾਸ ਕੀਤੀ ਅਤੇ ਸਾਰੇ ਪਰਿਵਾਰ ਨੂੰ ਭਾਣਾ ਮੰਨਣ ਦਾ ਆਦੇਸ਼ ਕੀਤਾ। ਗੁਰੂ ਹਰਿ ਰਾਇ ਸਾਹਿਬ ਜੀ ਉਸ ਵੇਲੇ ਚਾਰ ਸਾਲ ਦੇ ਸਨ। ਉਨ੍ਹਾਂ ਨੇ ਇਸ ਸਾਰੀ ਘਟਨਾ ਨੂੰ ਬੜੇ ਗੁਹ ਨਾਲ ਵੇਖਿਆ ਅਤੇ ਵਿਚਾਰਿਆ।



# ਬਾਬਾ ਧੀਰ ਮਲ

ਬਾਲਕ ਗੁਰੂ ਹਰਿ ਰਾਇ ਸਾਹਿਬ ਦੇ ਵੱਡੇ ਭਰਾ ਬਾਬਾ ਧੀਰ ਮਲ ਸਨ। ਬਾਬਾ ਧੀਰ ਮਲ ਦਾ ਜਨਮ ਜਨਵਰੀ 1626 ਈ: ਨੂੰ ਹੋਇਆ। ਉਨ੍ਹਾਂ ਦੀ ਮਾਤਾ ਰਾਜ ਕੌਰ ਨੇ ਜਦ ਪੁੱਤਰ ਦੀ ਦਾਤ ਦੀ ਮੰਗ ਕੀਤੀ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਫ਼ਰਮਾਇਆ ਕਿ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੇ ਰਹੋ। ਪਰ ਕਿਹਾ ਜਾਂਦਾ ਹੈ ਕਿ ਮਾਤਾ ਰਾਜ ਕੌਰ ਮਾਇਆ ਵਿਚ ਹੀ ਵਿਚਰਦੀ ਰਹੀ। ਇਸ ਲਈ ਜਦ ਬਾਬਾ ਧੀਰ ਮਲ ਜੀ ਪੈਦਾ ਹੋਏ ਤਾਂ ਉਹ ਜਨਮ ਤੋਂ ਹੀ ਬੜੇ ਚੰਚਲ, ਹੁਸ਼ਿਆਰ ਅਤੇ ਲੋਭੀ ਸਨ। ਜਦ ਹਰਿਗੋਬਿੰਦ ਸਾਹਿਬ ਨੂੰ ਆਪਣੇ ਪੋਤਰੇ ਦੇ ਜਨਮ ਦਾ ਪਤਾ ਲੱਗਾ ਤਾਂ ਉਹ ਕਰਤਾਰਪੁਰ ਆਏ। ਆਪਣੇ ਪੋਤਰੇ ਨੂੰ ਵੇਖਦੇ ਸਾਰ ਹੀ ਉਨ੍ਹਾਂ ਸਹਿਜ ਸੁਭਾਅ ਹੀ ਕਹਿ ਦਿੱਤਾ, "ਇਹ ਤਾਂ ਪ੍ਰਿਥੀ ਚੰਦ ਮੇਰੇ ਤਾਇਆ ਜੀ ਦਾ ਹੀ ਰੂਪ ਧਾਰ ਕੇ ਆ ਗਏ ਹਨ।" ਬਾਲਕ ਨੂੰ ਚੰਚਲ ਵੇਖ ਕੇ ਉਸਦਾ ਨਾਂ ਧੀਰ ਮਲ ਰੱਖ ਦਿੱਤਾ ਤਾਂਕਿ ਇਸ ਨੂੰ ਕੁਝ ਧੀਰਜ ਆ ਸਕੇ।

ਗੁਰੂ ਸਾਹਿਬ ਦੇ ਵਾਕ ਸੱਚੇ ਸਾਬਿਤ ਹੋਏ ਜਦ ਵੱਡਾ ਹੋ ਕੇ ਆਪ-ਹੁਦਰਾ, ਕਪਟੀ ਅਤੇ ਲੋਭੀ ਸੁਭਾਅ ਦਾ ਨਿਕਲਿਆ।

ਵੱਡਾ ਹੋ ਕੇ ਉਹ ਕਰਤਾਰਪੁਰ ਹੀ ਵਸ ਗਿਆ ਅਤੇ ਸ਼ਹਿਜ਼ਾਦਿਆਂ ਵਾਲੀ ਠਾਠ ਬਾਠ ਨਾਲ ਰਹਿਣ ਲੱਗਾ। ਉਹ ਕਿਸੇ ਦੀ ਵੀ ਪ੍ਰਵਾਹ ਨਹੀਂ ਸੀ ਕਰਦਾ। ਜਦ ਬਾਬਾ ਗੁਰਦਿੱਤਾ ਜੀ ਕੀਰਤਪੁਰ ਵਿਖੇ ਆਪਣੇ ਸਵਾਸ ਚੜ੍ਹਾ ਗਏ ਤਾਂ ਉਨ੍ਹਾਂ ਨੂੰ ਕੀਰਤਪੁਰ ਪੁੱਜਣ ਲਈ ਸੁਨੇਹੇ ਭੇਜੇ ਗਏ, ਪਰ ਉਹ ਕਿਸੇ ਵੀ ਹਾਲਤ ਵਿਚ ਕੀਰਤਪੁਰ ਨਾ ਪੁਜੇ। ਅੰਤ ਵਿਚ ਉਨ੍ਹਾਂ ਤੋਂ ਬਗ਼ੈਰ ਹੀ ਬਾਬਾ ਗੁਰਦਿੱਤਾ ਜੀ ਦਾ ਅੰਤਮ ਸਸਕਾਰ ਕਰ ਦਿੱਤਾ ਗਿਆ। ਉਨ੍ਹਾਂ ਨੂੰ ਪੋਥੀ ਸਾਹਿਬ ਭੇਜਣ ਵਾਸਤੇ ਵੀ ਕਿਹਾ ਗਿਆ, ਪਰ ਨਾ ਉਨ੍ਹਾਂ ਪੋਥੀ ਸਾਹਿਬ ਭੇਜਿਆ ਅਤੇ ਨਾ ਆਪ ਗਏ। ਉਸ ਤੋਂ ਬਾਅਦ ਉਹ ਸਦਾ ਲਈ ਕਰਤਾਰਪੁਰ ਹੀ ਟਿਕ ਗਏ। ਉਨ੍ਹਾਂ ਪਾਸ ਭਾਈ ਗੁਰਦਾਸ ਦੇ ਹੱਥਾਂ ਦਾ ਲਿਖਿਆ ਅਸਲੀ ਗ੍ਰੰਥ ਸਾਹਿਬ ਮੌਜੂਦ ਹੋਣ ਕਰਕੇ ਚੜ੍ਹਾਵਾ ਵੀ ਬਹੁਤ ਚੜ੍ਹਦਾ ਸੀ ਅਤੇ ਕਰਤਾਰਪੁਰ ਦੀ ਇਕ ਵੱਡੀ ਜਾਗੀਰ ਵੀ ਉਨ੍ਹਾਂ ਪਾਸ ਸੀ।

ਗੁਰੂ ਹਰਿਗੋਬਿੰਦ ਸਾਹਿਬ ਉਸ ਦੇ ਵਤੀਰੇ ਨੂੰ ਵੇਖ ਰਹੇ ਸਨ। ਉਨ੍ਹਾਂ ਅੰਤ ਵਿਚ ਇਹ ਫ਼ੈਸਲਾ ਕਰ ਲਿਆ ਕਿ ਗੁਰਗੱਦੀ ਗੁਰੂ ਹਰਿ ਰਾਇ ਸਾਹਿਬ ਨੂੰ ਸੌਂਪ ਦਿੱਤੀ ਜਾਵੇ। ਜਦ ਉਨ੍ਹਾਂ ਨੇ ਗੁਰਗੱਦੀ ਦੀ ਜ਼ਿੰਮੇਵਾਰੀ ਗੁਰੂ ਹਰਿ ਰਾਇ ਸਾਹਿਬ ਨੂੰ ਦੇ ਦਿੱਤੀ ਤਾਂ ਬਾਬਾ ਧੀਰ ਮਲ ਨੇ ਸ਼ਾਹਜਹਾਨ ਪਾਸ ਸ਼ਿਕਾਇਤ ਕਰ ਦਿੱਤੀ। ਸ਼ਾਹਜਹਾਨ ਨੇ ਗੁਰਗੱਦੀ ਦੇ ਸੰਬੰਧ ਵਿਚ ਦਖ਼ਲ ਦੇਣਾ ਠੀਕ ਨਾ ਸਮਝਿਆ, ਪਰ ਬਾਬਾ ਧੀਰ ਮਲ ਨੂੰ ਆਪਣਾ ਦਰਬਾਰੀ ਬਣਾ ਲਿਆ। ਕਰਤਾਰਪੁਰ ਦੇ ਇਲਾਕੇ ਦੀ ਸਾਰੀ ਜ਼ਮੀਨ ਦਾ ਪਟਾ ਵੀ ਇਨ੍ਹਾਂ ਦੇ ਨਾਂ ਕਰ ਦਿੱਤਾ।

ਇਸ ਤੋਂ ਬਾਅਦ ਜਦ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਵਿਚ ਜੋਤੀ ਜੋਤ ਸਮਾ ਗਏ ਅਤੇ ਗੁਰਗੱਦੀ ਬਾਰੇ ਉਹ 'ਬਾਬਾ ਬਕਾਲਾ' ਕਹਿ ਗਏ ਤਾਂ ਆਪ ਨੇ ਯੋਗ ਮੌਕਾ ਸਮਝ ਕੇ ਬਕਾਲੇ ਵਿਖੇ ਜਾ ਡੇਰੇ ਲਾਏ ਅਤੇ ਪ੍ਰਚਾਰ ਕਰ ਦਿੱਤਾ ਕਿ ਗੁਰੂ ਹਰਿਕ੍ਰਿਸ਼ਨ ਜੀ ਉਨ੍ਹਾਂ ਨੂੰ ਹੀ ਗੁਰਗੱਦੀ ਸੌਂਪ ਗਏ ਹਨ।

ਉਨ੍ਹਾਂ ਵਲ ਵੇਖ ਕੇ ਹੋਰ ਗੁਰੂ ਘਰ ਦੇ ਨਜ਼ਦੀਕੀ ਸੋਢੀਆਂ ਨੇ ਵੀ ਗੁਰੂ ਹੋਣ ਦੇ ਦਾਅਵੇ ਪੇਸ਼ ਕਰ ਦਿੱਤੇ। ਪਰ ਅੰਤ ਵਿਚ ਮੱਖਣ ਸ਼ਾਹ ਲੁਬਾਣਾ ਨੇ ਅਸਲ ਗੁਰੂ ਤੇਗ਼ ਬਹਾਦਰ ਜੀ ਨੂੰ ਲੱਭ ਹੀ ਲਿਆ ਤੇ ਉਨ੍ਹਾਂ ਢੰਡੋਰਾ ਫੇਰ ਦਿੱਤਾ ਕਿ ਸਭ ਗੁਰੂ ਢੌਂਗੀ ਹਨ, ਸੱਚਾ ਪਾਤਸ਼ਾਹ ਤੇਗ਼ ਬਹਾਦਰ ਜੀ ਹਨ।

ਇਸ ਘਟਨਾ ਨੇ ਧੀਰ ਮਲ ਨੂੰ ਝੰਜੋੜ ਦਿੱਤਾ ਤੇ ਉਹ ਆਪਣਾ ਧੀਰਜ ਖੋ ਬੈਠਾ। ਉਸ ਨੇ ਆਪਣੇ ਮਸੰਦਾਂ ਦੀ ਸਹਾਇਤਾ ਨਾਲ ਗੁਰੂ ਤੇਗ਼ ਬਹਾਦਰ ਉਤੇ ਹਮਲਾ ਕਰ ਦਿੱਤਾ ਅਤੇ ਉਨ੍ਹਾਂ 'ਤੇ ਗੋਲੀ ਵੀ ਚਲਾਈ। ਉਨ੍ਹਾਂ ਦੇ ਘਰ ਦਾ ਸਾਰਾ ਮਾਲ ਅਸਬਾਬ ਲੁੱਟ ਲਿਆ। ਜਦ ਮੱਖਣ ਸ਼ਾਹ ਲੁਬਾਣੇ ਨੂੰ ਇਸ ਦਾ ਪਤਾ ਲੱਗਾ ਤਾਂ ਉਨ੍ਹਾਂ ਆਪਣੇ ਬੰਦਿਆਂ ਦੀ ਸਹਾਇਤਾ ਨਾਲ ਲੁੱਟਿਆ ਹੋਇਆ ਮਾਲ ਵਾਪਿਸ ਕਰਾਇਆ। ਜਦ ਬਾਬਾ ਧੀਰ ਮਲ ਦੀ ਓਥੇ ਇਕ ਨਾ ਚੱਲੀ ਤਾਂ ਉਹ ਵਾਪਿਸ ਕਰਤਾਰਪੁਰ ਪਰਤ ਆਏ ਉਹ ਕਰਤਾਰਪੁਰ ਵਿਖੇ ਵੀ ਆਪਣੇ ਆਪ ਨੂੰ ਗੁਰੂ ਹੀ ਅਖਵਾਉਂਦੇ ਰਹੇ ਅਤੇ ਦੂਰ ਦੂਰ ਮਸੰਦ ਭੇਜਕੇ ਮਾਇਆ ਬਟੋਰਦੇ ਰਹੇ। ਜਦ ਔਰੰਗਜ਼ੇਬ ਹਿੰਦੋਸਤਾਨ ਦੇ ਬਾਦਸ਼ਾਹ ਬਣੇ ਤਾਂ ਉਨ੍ਹਾਂ ਨੇ ਇਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ 25 ਜਨਵਰੀ, 1677 ਨੂੰ ਖ਼ਤਮ ਕਰ ਦਿੱਤਾ।



# ਗੁਰਿਆਈ

ਗੁਰੂ ਹਰਿਗੋਬਿੰਦ ਸਾਹਿਬ ਬਾਲਕ (ਗੁਰੂ) ਹਰਿ ਰਾਇ ਸਾਹਿਬ ਨੂੰ ਸਦਾ ਆਪਣੇ ਨਾਲ ਰੱਖਦੇ ਸਨ। ਜਿਥੇ ਵੀ ਜਾਂਦੇ ਸਨ, ਉਨ੍ਹਾਂ ਨੂੰ ਨਾਲ ਲੈ ਕੇ ਜਾਂਦੇ ਸਨ। ਇਸ ਤਰ੍ਹਾਂ (ਗੁਰੂ) ਹਰਿ ਰਾਇ ਜੀ ਸਹਿਜ–ਸੁਭਾ ਉਹ ਸਾਰੇ ਗੁਣ ਗ੍ਰਹਿਣ ਕਰ ਰਹੇ ਸਨ ਜਿਹੜੇ ਕਿ ਗੁਰੂ ਹਰਿਗੋਬਿੰਦ ਸਾਹਿਬ ਵਿਚ ਸਨ।

ਜਦ ਗੁਰੂ ਹਰਿਗੋਬਿੰਦ ਸਾਹਿਬ ਨੇ ਇਹ ਵੇਖਿਆ ਕਿ ਬਾਬਾ ਧੀਰ ਮਲ ਲੋਭੀ ਅਤੇ ਚਾਲਾਕ ਵਿਅਕਤੀ ਹੈ, ਇਸ ਲਈ ਉਹ ਸਮਝ ਗਏ ਸਨ ਕਿ ਉਹ ਗੁਰ–ਗੱਦੀ ਦੇ ਕਾਬਲ ਨਹੀਂ ਹਨ। ਇਸ ਲਈ ਉਨ੍ਹਾਂ ਇਹ ਮਨ ਬਣਾ ਲਿਆ ਕਿ ਗੁਰਿਆਈ ਦੀ ਜ਼ਿੰਮੇਵਾਰੀ (ਗੁਰੂ) ਹਰਿ ਰਾਇ ਜੀ ਨੂੰ ਸੌਂਪੀ ਜਾਵੇ।

ਜਦੋਂ ਉਨ੍ਹਾਂ ਨੂੰ ਇਹ ਅਨੁਭਵ ਹੋਇਆ ਕਿ ਉਨ੍ਹਾਂ ਦਾ ਪ੍ਰਭੂ ਵਿਚ ਵਿਲੀਨ ਹੋਣ ਦਾ ਸਮਾਂ ਨੇੜੇ ਆ ਰਿਹਾ ਹੈ ਤਾਂ ਆਪ ਨੇ ਸਭ ਸੰਗਤਾਂ ਨੂੰ ਕੀਰਤਪੁਰ ਪੁੱਜਣ ਲਈ ਹੁਕਮਨਾਮੇ ਭੇਜ ਦਿੱਤੇ। ਹੋਲੀਆਂ ਦੇ ਦਿਨ ਸਨ ਸੰਗਤਾਂ ਹੁਮ ਹੁਮਾ ਕੇ ਕੀਰਤਪੁਰ ਵਲ ਚਲ ਪਈਆਂ। ਤਿੰਨ ਦਿਨ ਕੀਰਤਨ ਪ੍ਰਵਾਹ ਚਲਦਾ ਰਿਹਾ।

ਚੌਥੇ ਦਿਨ ਜਦ ਦਰਬਾਰ ਲੱਗਾ ਤਾਂ ਕੀਰਤਨ ਦੀ ਸਮਾਪਤੀ ਬਾਅਦ ਗੁਰੂ ਜੀ ਨੇ ਸੰਗਤਾਂ ਨੂੰ ਉਪਦੇਸ਼ ਦਿੱਤਾ ਫਿਰ ਉਨ੍ਹਾਂ ਨੇ (ਗੁਰੂ) ਹਰਿ ਰਾਇ ਜੀ ਨੂੰ ਗੁਰਿਆਈ ਸੌਂਪਣ ਬਾਰੇ ਆਪਣੇ ਆਸ਼ੇ ਨੂੰ ਵੀ ਸਪੱਸ਼ਟ ਕੀਤਾ। ਫਿਰ ਉਨ੍ਹਾਂ (ਗੁਰੂ) 'ਹਰਿ ਰਾਇ' ਜੀ ਨੂੰ ਆਪਣੇ ਪਾਸ ਬੁਲਾਇਆ। ਸਾਰੀ ਸੰਗਤ ਨੇ ਉਨ੍ਹਾਂ ਵੱਲ ਬੜੇ ਪ੍ਰੇਮ ਨਾਲ ਵੇਖਿਆ। ਉਨ੍ਹਾਂ ਦੇ ਇਲਾਹੀ ਚਿਹਰੇ ਦੀ ਸ਼ੋਭਾ ਝੱਲੀ ਨਹੀਂ ਸੀ ਜਾਂਦੀ। ਫਿਰ ਗੁਰੂ ਹਰਿਗੋਬਿੰਦ ਸਾਹਿਬ ਆਪਣੇ ਆਸਣ ਤੋਂ ਉਠੇ ਅਤੇ ਤਖ਼ਤ ਉਤੇ ਗੁਰੂ ਹਰਿ ਰਾਇ ਜੀ ਨੂੰ ਬਿਠਾ ਕੇ ਅੱਗੇ ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਮੱਥਾ ਟੇਕਿਆ ਅਤੇ ਪ੍ਰਕਰਮਾ ਕੀਤੀਆਂ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਭਾਨਾ ਜੀ ਨੇ ਮੱਥੇ ਉਤੇ ਕੇਸਰ ਦਾ ਤਿਲਕ ਲਾ ਕੇ ਮੱਥਾ ਟੇਕਿਆ। ਫਿਰ ਸਾਰੀ ਸੰਗਤ ਗੁਰੂ ਦੇ ਚਰਨੀ ਆ ਲੱਗੀ। ਬਾਬਾ ਅਣੀ ਰਾਇ, ਬਾਬਾ ਸੂਰਜ ਮਲ ਅਤੇ ਗੁਰੂ ਤੇਗ਼ ਬਹਾਦਰ ਨੇ ਵੀ ਬੜੇ ਸਤਿਕਾਰ ਨਾਲ ਮੱਥਾ ਟੇਕਿਆ।

ਗੁਰੂ ਹਰਿਗੋਬਿੰਦ ਸਾਹਿਬ ਹੁਣ ਸਾਰਾ ਦਿਨ ਪਾਠ ਕਰਦੇ ਅਤੇ ਪ੍ਰਭੂ ਨਾਲ ਲਿਵ ਲਾਈ ਬੈਠੇ ਰਹਿੰਦੇ। ਇਕ ਦਿਨ ਗੁਰੂ ਜੀ ਨੇ ਸਾਰੀ ਸੰਗਤ ਨੂੰ ਆਪਣੇ ਜੋਤੀ ਜੋਤ ਸਮਾਉਣ ਬਾਰੇ ਦੱਸਿਆ। ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਗੁਰੂ ਸਰੀਰ ਰੂਪ ਨਹੀਂ ਹੈ, ਗੁਰੂ ਇਕ ਆਤਮਾ ਹੈ ਅਤੇ ਇਹ ਆਤਮਾ ਹੁਣ ਗੁਰੂ ਹਰਿ ਰਾਇ ਸਾਹਿਬ ਵਿਚ ਪ੍ਰਵੇਸ਼ ਕਰ ਗਈ ਹੈ। ਉਹੀ ਹੁਣ ਸੱਚੇ ਪਾਤਸ਼ਾਹ ਹਨ ਉਹ ਤੁਹਾਡਾ ਮਾਰਗ ਦਰਸ਼ਨ ਕਰਨਗੇ।

ਇਸ ਤੋਂ ਬਾਅਦ ਸਤ ਦਿਨ ਅੰਤਰ ਧਿਆਨ ਰਹਿ ਕੇ ਗੁਰੂ ਹਰਿਗੋਬਿੰਦ ਜੀ ਤਿੰਨ ਮਾਰਚ 1644 ਨੂੰ ਜੋਤੀ ਜੋਤ ਸਮਾ ਗਏ। ਉਨ੍ਹਾਂ ਦਾ ਅੰਤਮ ਸਸਕਾਰ ਪਾਤਾਲ ਪੁਰੀ ਵਿਖੇ ਚੰਦਨ ਦੀ ਚਿਖਾ ਬਣਾ ਕੇ ਕਰ ਦਿੱਤਾ ਗਿਆ। ਦੂਰ–ਦੂਰ ਦੀਆਂ ਸੰਗਤਾਂ ਨੂੰ ਜਦ ਪਤਾ ਲੱਗਾ ਕਿ ਗੁਰੂ ਹਰਿਗੋਬਿੰਦ ਸਾਹਿਬ

ਜੋਤੀ ਜੋਤ ਸਮਾ ਗਏ ਹਨ ਅਤੇ ਨਵੇਂ ਗੁਰੂ ਹਰਿ ਰਾਇ ਸਾਹਿਬ ਬਣੇ ਹਨ, ਤਾਂ ਉਹ ਦਰਸ਼ਨਾਂ ਨੂੰ ਆਉਣ ਲੱਗੇ। ਕੀਰਤਪੁਰ ਦੀਆਂ ਰੌਣਕਾਂ ਵੱਧਣ ਲੱਗੀਆਂ। ਗੁਰੂ ਸਾਹਿਬ ਦੇ ਦਰਬਾਰ ਦੀ ਦੱਖ ਹੀ ਵਿਲੱਖਣ ਸੀ। ਜਦ ਆਪ ਦਰਬਾਰ ਲਾਉਂਦੇ ਤਾਂ ਨਾਲ–ਨਾਲ ਨਗਾਰਾ ਵੀ ਵੱਜਦਾ ਰਹਿੰਦਾ ਸੀ। ਬਾਈ ਸੌ ਸਵਾਰ ਤਿਆਰ–ਬਰ–ਤਿਆਰ ਦੀਵਾਨ ਵਿਚ ਸਸ਼ੋਭਤ ਹੁੰਦੇ ਸਨ। ਸਿੱਖ ਸੰਗਤਾਂ ਸਰੋਪੇ ਲੈ ਕੇ ਗੁਰੂ ਜੀ ਦਾ ਦੀਦਾਰ ਕਰਦੀਆਂ। ਗੁਰੂ ਜੀ ਹਰ ਸਿੱਖ ਨੂੰ ਸਰੋਪਾ ਭੇਟ ਕਰਦੇ। ਕਈ ਬਾਹਰਲੇ ਮੁਲਕਾਂ ਦੇ ਸਿੱਖ ਘੋੜੇ ਲੈ ਕੇ ਹਾਜ਼ਰ ਹੁੰਦੇ।

ਕਈ ਮਾਪੇ ਆਪਣੇ ਜਵਾਨ ਪੁੱਤਰਾਂ ਨੂੰ ਗੁਰੂ ਘਰ ਦੀ ਸੇਵਾ ਲਈ ਅਰਪਣ ਕਰ ਜਾਂਦੇ। ਗੁਰੂ ਜੀ ਦਾ ਜਸ ਏਨ੍ਹਾਂ ਵੱਧ ਗਿਆ ਸੀ ਕਿ ਮੁਸਲਮਾਨ ਫ਼ਕੀਰ ਵੀ ਦਰਸ਼ਨਾਂ ਨੂੰ ਆਉਂਦੇ। ਗੁਰੂ ਜੀ ਦੇ ਬਚਨ ਸੁਣ ਕੇ ਉਨ੍ਹਾਂ ਦੀ ਤਸੱਲੀ ਹੋ ਜਾਂਦੀ।

ਕਈ ਰਾਜੇ ਜਿਹੜੇ ਹੰਕਾਰ ਵਿਚ ਮਸਤ ਪਰਜਾ 'ਤੇ ਜ਼ੁਲਮ ਕਰਦੇ ਸਨ, ਗੁਰੂ ਜੀ ਉਨ੍ਹਾਂ ਨੂੰ ਵੀ ਸਮਝਾਉਂਦੇ ਕਿ ਰਾਜੇ ਹੋ ਕੇ ਕਿਸੇ ਨੂੰ ਡਰਾਉਣਾ ਨਹੀਂ ਚਾਹੀਦਾ। ਪ੍ਰਭੂ ਦਾ ਨਾਮ ਜਪੋ ਅਤੇ ਉਸ ਦੇ ਹੁਕਮ ਅਤੇ ਰਜ਼ਾ ਵਿਚ ਰਹੋ।



# ਦਾਰਾ ਸ਼ਿਕੋਹ

ਗੁਰੂ ਹਰਿ ਰਾਇ ਸਾਹਿਬ ਜਿਥੇ ਨਾਮ ਦਾਨ ਦੀ ਬਖ਼ਸ਼ਿਸ਼ ਕਰਕੇ ਸਿੱਖਾਂ ਵਿਚ ਆਤਮਕ ਸ਼ਾਂਤੀ ਵੰਡ ਰਹੇ ਸਨ ਓਥੇ ਉਨ੍ਹਾਂ ਨੇ ਸਿੱਖਾਂ ਨੂੰ ਸਰੀਰਕ ਤੌਰ ਤੇ ਅਰੋਗ ਰਖਣ ਲਈ ਇਕ ਵੱਡਾ ਦਵਾਖਾਨਾ ਵੀ ਖੋਲ੍ਹਿਆ ਸੀ। ਉਨ੍ਹਾਂ ਨੇ ਆਪਣੇ ਦਵਾਖਾਨੇ ਵਿਚ ਕਈ ਮਾਹਿਰ ਵੈਦ ਅਤੇ ਹਕੀਮ ਰੱਖੇ ਹੋਏ ਸਨ। ਇਨ੍ਹਾਂ ਵੈਦ ਹਕੀਮਾਂ ਦੀ ਸਲਾਹ ਉਤੇ ਉਨ੍ਹਾਂ ਹਰ ਪ੍ਰਕਾਰ ਦੀਆਂ ਦਵਾਈਆਂ ਵੀ ਰਖੀਆਂ ਹੋਈਆਂ ਸਨ। ਹਰ ਵਿਅਕਤੀ ਦਾ ਕਿਸੇ ਭਿੰਨ ਭਾਵਨਾ ਤੋਂ ਬਗ਼ੈਰ ਇਲਾਜ ਕੀਤਾ ਜਾਂਦਾ ਸੀ। ਉਨ੍ਹਾਂ ਨੇ ਕਈ ਐਸੀਆਂ ਦਵਾਈਆਂ ਵੀ ਤਿਆਰ ਕਰਵਾਈਆਂ ਜਿਹੜੀਆਂ ਭਾਰਤ ਵਿਚ ਕਿਤੇ ਵੀ ਨਹੀਂ ਸੀ ਮਿਲਦੀਆਂ। ਇਤਿਹਾਸਕਾਰ ਲਿਖਦੇ ਹਨ ਕਿ ਸ਼ਾਹਜਹਾਨ ਆਪਣੇ ਵੱਡੇ ਪੁੱਤਰ ਦਾਰਾ ਸ਼ਿਕੋਹ ਨੂੰ ਬਹੁਤ ਪਿਆਰ ਕਰਦਾ ਸੀ। ਪਰ ਉਸਦੇ ਇਸ ਪਿਆਰ ਨੂੰ ਉਸਦਾ ਛੋਟਾ ਪੁੱਤਰ ਔਰੰਗਜ਼ੇਬ ਬਰਦਾਸ਼ਤ ਨਹੀਂ ਸੀ ਕਰਦਾ। ਉਸ ਨੇ ਰਸੋਈਏ ਨਾਲ ਮਿਲ ਕੇ ਦਾਰਾ ਸ਼ਿਕੋਹ ਦੇ ਖਾਣੇ ਵਿਚ ਸ਼ੇਰ ਦੀ ਮੁੱਛ ਦੇ ਵਾਲ ਪਾ ਦਿੱਤੇ। ਦਾਰਾ ਸ਼ਿਕੋਹ ਨੂੰ ਕੀ ਪਤਾ ਸੀ ਕਿ ਉਸਦਾ ਕਪਟੀ ਭਰਾ ਉਸ ਨਾਲ ਕੀ ਧਰੋਹ ਕਮਾ ਰਿਹਾ ਹੈ। ਜਦ ਉਹ ਖਾਣਾ ਖਾ ਗਿਆ ਤਾਂ ਬਿਮਾਰ ਹੋ ਗਿਆ। ਪੇਟ ਵਿਚ ਹਰ ਵੇਲੇ ਦਰਦ ਹੋਣ ਲੱਗੀ ਅਤੇ ਦਾਰਾ ਸ਼ਿਕੋਹ ਪੀੜ ਨਾਲ ਤੜਫਣ ਲੱਗਾ।

ਜਦ ਸ਼ਾਹ ਜਹਾਨ ਬਾਦਸ਼ਾਹ ਨੂੰ ਇਸ ਗੱਲ ਦਾ ਪੱਤਾ ਲੱਗਾ ਤਾਂ ਉਸ ਹਿੰਦੋਸਤਾਨ ਦੇ ਚੋਟੀ ਦੇ ਹਕੀਮਾਂ ਅਤੇ ਵੈਦਾਂ ਨੂੰ ਬੁਲਾਇਆ। ਪਰ ਸਾਰੇ ਇਲਾਜ ਕਰਨ ਵਿਚ ਅਸਮਰੱਥ ਰਹੇ। ਅਖ਼ੀਰ ਸ਼ਾਹੀ ਹਕੀਮਾਂ ਨੇ ਕਿਹਾ ਕਿ ਇਸ ਬਿਮਾਰੀ ਦਾ ਇਲਾਜ ਕੇਵਲ ਗੁਰੂ ਹਰਿ ਰਾਇ ਸਾਹਿਬ ਦੇ ਸ਼ਫ਼ਾਖਾਨੇ ਵਿਚ ਹੀ ਮੌਜੂਦ ਹੈ। ਕਿਸੇ ਨੂੰ ਭੇਜ ਕੇ ਉਨ੍ਹਾਂ ਪਾਸੋਂ ਦਵਾਈ ਮੰਗਵਾ ਲੈਣੀ ਚਾਹੀਦੀ ਹੈ। ਪਰ ਹਕੀਮਾਂ ਦੀ ਗੱਲ ਸੁਣ ਕੇ ਸ਼ਾਹਜਹਾਨ ਕੁਝ ਝੇਪ ਗਿਆ। ਉਹ ਕਹਿਣ ਲੱਗਾ, "ਜਿਨ੍ਹਾਂ ਉਤੇ ਹੁਣ ਤਕ ਮੈਂ ਫ਼ੌਜ ਚਾੜ੍ਹਦਾ ਰਿਹਾ ਹਾਂ ਉਹ ਮੈਨੂੰ ਦਵਾਈ ਕਿਵੇਂ ਦੇ ਦੇਣਗੇ? ਦੂਸਰਾ ਮੈਂ ਇਕ ਬਾਦਸ਼ਾਹ ਹਾਂ ਉਹ ਇਕ ਮਾਮੂਲੀ ਦਰਵੇਸ਼ ਹਨ, ਉਨ੍ਹਾਂ ਪਾਸੋਂ ਦਵਾਈ ਮੰਗਣ ਵਿਚ ਮੇਰੀ ਹੇਠੀ ਹੋਵੇਗੀ।"

ਪਰ ਪੀਰ ਹਸਨ ਅਲੀ ਅਤੇ ਸ਼ੇਖ ਅਬੂ ਗੰਗੋਹੀ ਨੇ ਸਮਝਾਇਆ ਕਿ ਗੁਰੂ ਨਾਨਕ ਦੇ ਘਰ ਵਿਚ ਕੋਈ ਭਿੰਨ ਭੇਦ ਨਹੀਂ ਹੈ। ਉਨ੍ਹਾਂ ਦੇ ਦਵਾਖਾਨੇ ਵਿਚ ਹਰ ਮਜ਼ਹਬ ਦੇ ਵਿਅਕਤੀ ਨੂੰ ਦਵਾਈ ਪ੍ਰਾਪਤ ਹੁੰਦੀ ਹੈ। ਤੁਹਾਨੂੰ ਇਸ ਵਿਚ ਆਪਣੀ ਹੇਠੀ ਨਹੀਂ ਸਮਝਣੀ ਚਾਹੀਦੀ। ਫ਼ਕੀਰ ਲੋਕ ਕਿਸੇ ਨਾਲ ਵੈਰ ਵਿਰੋਧ ਨਹੀਂ ਰਖਦੇ।

ਪੀਰ ਦਾ ਕਹਿਣਾ ਮੰਨ ਕੇ ਬਾਦਸ਼ਾਹ ਸ਼ਾਹਜਹਾਨ ਨੇ ਬੜੇ ਸਤਿਕਾਰ ਨਾਲ ਇਕ ਚਿੱਠੀ ਗੁਰੂ ਹਰਿ ਰਾਇ ਸਾਹਿਬ ਨੂੰ ਲਿਖੀ। ਇਸ ਚਿੱਠੀ ਨੂੰ ਉਸ ਆਪਣੇ ਦੋ ਭਰੋਸੇ ਦੇ ਅਹਿਲਕਾਰਾਂ ਆਕਲ ਖ਼ਾਨ ਅਤੇ ਗੁੱਲ ਬੇਗ ਖ਼ਾਨ ਨੂੰ ਦੇ ਕੇ ਕੀਰਤਪੁਰ ਭੇਜਿਆ।

ਦੋਵੇਂ ਅਹਿਲਕਾਰ ਤੇਜ਼ ਰਫ਼ਤਾਰ ਘੋੜਿਆਂ 'ਤੇ ਸਵਾਰ ਹੋ ਕੇ ਅਗਲੇ ਦਿਨ ਕੀਰਤਪੁਰ ਪਹੁੰਚ ਗਏ। ਗੁਰੂ ਜੀ ਨੂੰ ਜਦ ਉਨ੍ਹਾਂ ਦੇ ਮਕਸਦ ਦਾ ਪਤਾ ਲੱਗਾ ਤਾਂ ਉਨ੍ਹਾਂ ਨੂੰ ਜੀ ਆਇਆਂ ਆਖਿਆ ਅਤੇ

ਆਪਣੇ ਸੇਵਾਦਾਰਾਂ ਨੂੰ ਉਨ੍ਹਾਂ ਨੂੰ ਜਲ ਪਾਣੀ ਛਕਾਉਣ ਦਾ ਆਦੇਸ਼ ਕੀਤਾ। ਗੁਰੂ ਘਰ ਦੀ ਆਨ ਸ਼ਾਨ ਨੂੰ ਵੇਖ ਕੇ ਉਹ ਦੋਵੇਂ ਅਹਿਲਕਾਰ ਬਹੁਤ ਪ੍ਰਭਾਵਤ ਹੋਏ। ਗੁਰੂ ਦਾ ਲੰਗਰ ਛੱਕ ਕੇ ਉਹ ਹੋਰ ਖ਼ੁਸ਼ ਹੋਏ।

ਗੁਰੂ ਜੀ ਨੇ ਓਸੇ ਵੇਲੇ ਆਪਣੇ ਹਕੀਮਾਂ ਨੂੰ ਬੁਲਾ ਲਿਆ ਅਤੇ ਉਨ੍ਹਾਂ ਨੂੰ ਤੁਰੰਤ ਦਵਾਈਆਂ ਦੇਣ ਦਾ ਹੁਕਮ ਕਰ ਦਿੱਤਾ। ਹਕੀਮਾਂ ਨੇ ਅਹਿਲਕਾਰਾਂ ਦੀ ਮੰਗ ਅਨੁਸਾਰ ਦਵਾਈਆਂ ਦੇ ਦਿੱਤੀਆਂ ਅਤੇ ਉਹ ਵਾਪਸ ਪਰਤ ਗਏ।

ਦਾਰਾ ਸ਼ਿਕੋਹ ਨੇ ਜਦ ਉਸ ਦਵਾਈ ਦਾ ਸੇਵਨ ਕੀਤਾ ਤਾਂ ਉਹ ਕੁਝ ਦਿਨਾਂ ਵਿਚ ਹੀ ਅਰੋਗ ਹੋ ਗਿਆ। ਜਦ ਉਹ ਬਿਲਕੁਲ ਤੰਦਰੁਸਤ ਹੋ ਗਿਆ ਤਾਂ ਉਹ ਗੁਰੂ ਜੀ ਦਾ ਧੰਨਵਾਦ ਕਰਨ ਲਈ ਬੜੀਆਂ ਕੀਮਤੀ ਭੇਟਾਵਾਂ ਲੈ ਕੇ ਕੀਰਤਪੁਰ ਪੁੱਜਾ। ਉਸ ਨੇ ਗੁਰੂ ਸਾਹਿਬ ਦੀ ਮਹਿਮਾ ਵਿਚ ਇਕ ਕਵਿਤਾ ਵੀ ਲਿਖੀ। ਗੁਰੂ ਸਾਹਿਬ ਦੇ ਸਾਹਮਣੇ ਹਾਜ਼ਰ ਹੋ ਕੇ ਉਸ ਕੀਮਤੀ ਭੇਟਾਵਾਂ ਭੇਟ ਕੀਤੀਆਂ ਅਤੇ ਗੁਰੂ ਜੀ ਨੂੰ ਝੁਕ ਕੇ ਪ੍ਰਣਾਮ ਕੀਤਾ। ਉਸ ਨੇ ਗੁਰੂ ਜੀ ਦਾ ਦਿਲੋਂ ਧੰਨਵਾਦ ਕੀਤਾ ਕਿ ਉਨ੍ਹਾਂ ਨੇ ਉਸਦੀ ਜਾਨ ਬਚਾਈ ਹੈ। ਗੁਰੂ ਜੀ ਨੇ ਕਿਹਾ, ''ਜੀਵਨ ਅਤੇ ਮੌਤ ਇਕ ਅਲਾਹ ਦੇ ਹੱਥ ਵਿਚ ਹੈ। ਉਹ ਜਿਸ ਤੇ ਮਿਹਰਬਾਨ ਹੁੰਦਾ ਹੈ, ਉਸ ਨੂੰ ਕੋਈ ਨਹੀਂ ਮਾਰ ਸਕਦਾ, ਬਸ ਕੇਵਲ ਉਸ ਇਕ 'ਤੇ ਓਟ ਰੱਖੋ।'' ਦਾਰਾ ਸ਼ਿਕੋਹ ਕੁਝ ਦਿਨ ਗੁਰੂ ਜੀ ਪਾਸ ਠਹਿਰ ਕੇ ਵਾਪਿਸ ਦਿੱਲੀ ਪਰਤ ਗਿਆ।



# ਭਾਈ ਭਗਤ ਭਗਵਾਨ

ਗੁਰੂ ਜੀ ਨੇ ਸਿੱਖੀ ਦੇ ਪ੍ਰਚਾਰ ਵਾਸਤੇ ਬੜੇ ਉੱਦਮ ਕੀਤੇ। ਸਿੱਖੀ ਦੇ ਪ੍ਰਚਾਰ ਵਾਸਤੇ ਗੁਰੂ ਅਮਰਦਾਸ ਜੀ ਨੇ ਵੱਖ ਵੱਖ ਜਥਾਨਾਂ 'ਤੇ ਬਾਈ ਮੰਜੀਆਂ ਸਥਾਪਿਤ ਕੀਤੀਆਂ ਸਨ। ਇਹ ਮਸੰਦ ਪ੍ਰਚਾਰ ਵੀ ਕਰਦੇ ਸਨ ਅਤੇ ਗੁਰੂ ਘਰ ਲਈ ਸਿੱਖਾਂ ਪਾਸੋਂ ਦਸਵੰਧ ਵੀ ਇਕੱਠਾ ਕਰਦੇ ਸਨ। ਇਸ ਦਸਵੰਧ ਨਾਲ ਆਮ ਗ਼ਰੀਬਾਂ ਦੀ ਸਹਾਇਤਾ ਕੀਤੀ ਜਾਂਦੀ ਸੀ। ਕੋਈ ਬਿਮਾਰੀ ਪੈ ਜਾਣ ਜਾਂ ਕਾਲ ਪੈ ਜਾਣ ਸਮੇਂ ਗੁਰੂ ਦੀ ਗੋਲਕ ਦੁੱਖੀਆਂ ਨੂੰ ਢਾਰਸ ਦਿੰਦੀ ਸੀ। ਪਰ ਬਾਅਦ ਵਿਚ ਇਨ੍ਹਾਂ ਮਸੰਦਾਂ ਵਿਚ ਵੀ ਕਮਜ਼ੋਰੀਆਂ ਆ ਗਈਆਂ। ਇਹ ਸਾਰੀ ਇਕੱਠੀ ਕੀਤੀ ਭੇਟ ਗੁਰੂ ਘਰ ਤਕ ਨਹੀਂ ਪਹੁੰਚਾਉਂਦੇ ਸਨ। ਇਨ੍ਹਾਂ ਵਿਚੋਂ ਕਈ ਬੇਇਮਾਨ ਹੋ ਗਏ ਸਨ।

ਗੁਰੂ ਹਰਿ ਰਾਇ ਸਾਹਿਬ ਨੇ ਪ੍ਰਚਾਰ ਨੂੰ ਤੇਜ਼ ਕਰਨ ਵਾਸਤੇ ਉਤਸ਼ਾਹ ਭਰੇ ਕਈ ਨਵੇਂ ਮਸੰਦ ਅਤੇ ਪ੍ਰਚਾਰਕ ਥਾਪੇ। ਇਨ੍ਹਾਂ ਮਸੰਦਾਂ ਵਿਚ ਭਗਤ ਭਗਵਾਨ ਅਤੇ ਭਾਈ ਫੇਰੂ ਦੇ ਨਾਂ ਬੜੇ ਉਘੇ ਹਨ।

ਭਗਤ ਭਗਵਾਨ ਗਯਾ ਦਾ ਇਕ ਸੰਨਿਆਸੀ ਮਹੰਤ ਸੀ। ਗਯਾ ਵਿਖੇ ਇਸਦਾ ਇਕ ਵੱਡਾ ਡੇਰਾ ਸੀ ਜਿਸ ਦੀਆਂ ਅੱਗੇ 360 ਸ਼ਾਖਾਵਾਂ ਸਨ। ਭਗਵਾਨ ਜਿਸ ਦਾ ਪਹਿਲਾ ਨਾਂ ਭਗਵਾਨ ਗਿਰ ਸੀ ਇਕ ਵਾਰ ਕੀਰਤਪੁਰ ਆਇਆ। ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨ ਕਰਕੇ ਨਿਹਾਲ ਹੋ ਗਿਆ। ਗਯਾ ਸ਼ਹਿਰ ਤੋਂ ਚਲਦੇ ਸਮੇਂ ਉਸ ਮਨ ਵਿਚ ਇਹ ਧਾਰਿਆ ਸੀ ਕਿ ਜੇ ਗੁਰੂ ਜੀ ਏਨੇ ਕਲਾਵਾਨ ਹਨ ਤਾਂ ਉਹ ਉਸ ਨੂੰ ਚਤੁਰਭੁਜ ਦੇ ਰੂਪ ਵਿਚ ਦਰਸ਼ਨ ਦੇਣ। ਜਦ ਉਹ ਆ ਕੇ ਉਨ੍ਹਾਂ ਦੇ ਸਨਮੁੱਖ ਹੋਇਆ ਤਾਂ ਉਨ੍ਹਾਂ ਨੂੰ ਚਤੁਰਭੁਜ ਦੇ ਰੂਪ ਵਿਚ ਵੇਖ ਕੇ ਬੇਹੋਸ਼ ਹੋ ਕੇ ਧਰਤੀ 'ਤੇ ਡਿੱਗ ਪਿਆ। ਜਦ ਉਸ ਨੂੰ ਹੋਸ਼ ਆਈ ਤਾਂ ਉਸ ਗੁਰੂ ਜੀ ਨੂੰ ਉਨ੍ਹਾਂ ਦੇ ਅਸਲੀ ਸਰੂਪ ਵਿਚ ਵੇਖਿਆ। ਉਠ ਕੇ ਚਰਨਾਂ 'ਤੇ ਢਹਿ ਪਿਆ। ਕਹਿਣ ਲੱਗਾ, "ਮਹਾਰਾਜ ਮੇਰੇ 'ਤੇ ਕਿਰਪਾ ਕਰੋ, ਮੈਨੂੰ ਆਪਣਾ ਸਿੱਖ ਬਣਾ ਲਵੋ।"

ਗੁਰੂ ਜੀ ਨੇ ਕਿਹਾ, "ਭਗਤ ਭਗਵਾਨ! ਤੂੰ ਜਿਹੜੀ ਆਸ਼ਾ ਲੈ ਕੇ ਆਇਆ ਸੀ ਉਹ ਤਾਂ ਪੂਰੀ ਹੋਈ। ਪਰ ਜੇ ਤੁਸੀਂ ਹੁਣ ਦੀਖਿਆ ਲੈਣੀ ਹੈ ਤਾਂ ਬਾਬਾ ਸ੍ਰੀ ਚੰਦ ਦੀ ਗੱਦੀ 'ਤੇ ਬਿਰਾਜਮਾਨ ਬਾਬਾ ਮੇਹਰ ਚੰਦ ਪਾਸ ਚਲੇ ਜਾਵੋ ਉਹ ਤੁਹਾਨੂੰ ਦੀਖਿਆ ਦੇ ਦੇਣਗੇ। ਗੁਰੂ ਜੀ ਦੀ ਇਸ ਗੱਲ ਨੂੰ ਪ੍ਰਵਾਨ ਕਰਦਾ ਹੋਇਆ ਭਗਤ ਭਗਵਾਨ ਬਾਬਾ ਮੇਹਰ ਚੰਦ ਪਾਸ ਚਲੇ ਗਿਆ। ਬਾਬਾ ਜੀ ਨੂੰ ਮੱਥਾ ਟੇਕ ਉਸ ਆਪਣੀ ਸਾਰੀ ਵਾਰਤਾ ਸੁਣਾਈ। ਉਸ ਨੇ ਇਹ ਵੀ ਦੱਸਿਆ ਕਿ ਗਯਾ ਵਿਖੇ ਉਸਦਾ ਬਹੁਤ ਵੱਡਾ ਡੇਰਾ ਹੈ ਅਤੇ ਸੈਂਕੜੇ ਸਾਧੂ ਉਸਦੇ ਚੇਲੇ ਹਨ।

ਬਾਬਾ ਮੇਹਰ ਚੰਦ ਉਸਦੀ ਇਹ ਵਾਰਤਾ ਸੁਣ ਹੱਸ ਪਏ। ਉਹ ਕਹਿਣ ਲੱਗੇ, "ਭਗਤ ਭਗਵਾਨ! ਤੇਰੇ ਵਿਚ ਹਾਲੇ ਹਉਮੈ ਨਹੀਂ ਗਈ ਹੈ। ਇਕ ਸਾਧੂ ਮੰਡਲੀ ਬਣਾ ਕੇ ਘੁੰਮਦਾ ਫਿਰਦਾ ਏਂ, ਪਰ ਲੋਭ ਮੋਹ ਅਤੇ ਹਉਮੈ ਦੇ ਜਾਲ ਵਿਚ ਹਾਲੇ ਰੋਮ ਰੋਮ ਫਸਿਆ ਪਿਆ ਹੈ। ਜੇ ਤੂੰ ਇਨ੍ਹਾਂ ਕਾਮਨਾਵਾਂ ਤੋਂ ਮੁਕਤ ਹੋਣਾ ਚਾਹੁੰਦਾ ਏਂ ਤਾਂ ਤੈਨੂੰ ਗੁਰੂ ਹਰਿ ਰਾਇ ਜੀ ਪਾਸ ਹੀ ਜਾਣਾ ਚਾਹੀਦਾ ਹੈ। ਇਸ ਰੋਗ ਦਾ ਇਲਾਜ ਮੇਰੇ ਪਾਸ ਨਹੀਂ ਹੈ। ਗੁਰੂ ਜੀ ਪਾਸੋਂ ਹੀ ਨਾਮਦਾਨ ਲੈ ਕੇ ਆਪਣਾ ਜੀਵਨ ਸਫਲਾ ਕਰੋ,

ਬਾਬਾ ਸ੍ਰੀ ਚੰਦ ਜੀ ਵੀ ਆਪਣੀ ਫ਼ਕੀਰੀ ਗੁਰੂ ਘਰ ਨੂੰ ਦੇ ਗਏ ਹਨ।" ਬਾਬਾ ਮੇਹਰ ਚੰਦ ਨੂੰ ਮਿਲ ਭਗਤ ਭਗਵਾਨ ਫਿਰ ਗੁਰੂ ਜੀ ਪਾਸ ਕੀਰਤਪੁਰ ਆ ਗਿਆ। ਉਹ ਹੁਣ ਸੱਚੇ ਦਿਲੋਂ ਗੁਰੂ ਦਾ ਸਿੱਖ ਬਣਨਾ ਚਾਹੁੰਦਾ ਸੀ। ਉਸ ਨੇ ਆਪਣੇ ਸਾਰੇ ਸਾਧੂਆਂ ਨੂੰ ਕਿਹਾ, "ਮੈਂ ਤਾਂ ਹੁਣ ਗੁਰੂ ਦਾ ਸਿੱਖ ਬਣਨਾ ਚਾਹੁੰਦਾ ਹਾਂ ਅਤੇ ਸਾਧੂਆਂ ਵਾਲਾ ਬਾਣਾ ਉਤਾਰ ਦੇਵਾਂਗਾ। ਜਿਹੜੇ ਸਿੱਖ ਬਣਨਾ ਚਾਹੁੰਦੇ ਹਨ ਉਹ ਮੇਰੇ ਨਾਲ ਆ ਜਾਣ ਜਿਹੜੇ ਸਿੱਖ ਨਹੀਂ ਬਣਨਾ ਚਾਹੁੰਦੇ ਉਹ ਜਿਥੇ ਮਰਜ਼ੀ ਜਾ ਸਕਦੇ ਹਨ।"

ਸਾਧੂਆਂ ਨੂੰ ਇਹ ਆਦੇਸ਼ ਕਰਕੇ ਉਹ ਫਿਰ ਗੁਰੂ ਦੇ ਚਰਨੀਂ ਆ ਲੱਗਾ, "ਮਹਾਰਾਜ ਮੇਰੇ 'ਤੇ ਕਿਰਪਾ ਕਰੋ ਅਤੇ ਮੈਨੂੰ ਨਾਮ ਦਾਨ ਬਖ਼ਸ਼ੋ।" ਗੁਰੂ ਜੀ ਨੇ ਉਸਨੂੰ ਨਾਮ ਦਾਨ ਬਖ਼ਸ਼ ਕੇ ਨਿਹਾਲ ਕਰ ਦਿੱਤਾ। ਭਗਤ ਭਗਵਾਨ ਦੇ ਮਨ ਦੇ ਕਵਾੜ ਖੁਲ੍ਹ ਗਏ। ਉਸ ਦੇ ਅੰਦਰਲੀ 'ਮੈਂ' ਖ਼ਤਮ ਹੋ ਗਈ।

ਉਸਦਾ ਗੁਰੂ ਘਰ ਨਾਲ ਏਨਾ ਪ੍ਰੇਮ ਹੋਇਆ ਕਿ ਉਹ ਹਰ ਵੇਲੇ ਗੁਰੂ ਦੀ ਸੇਵਾ ਵਿਚ ਹੀ ਹਾਜ਼ਰ ਰਹਿੰਦਾ। ਗੁਰੂ ਸਾਹਿਬ ਉਸਦੀ ਸ਼ਰਧਾ ਵੇਖ ਕੇ ਬਹੁਤ ਨਿਹਾਲ ਹੋਏ। ਇਕ ਦਿਨ ਗੁਰੂ ਜੀ ਕਹਿਣ ਲੱਗੇ, "ਭਾਈ ਭਗਵਾਨ! ਅਸੀਂ ਤੇਰੇ 'ਤੇ ਬਹੁਤ ਪ੍ਰਸੰਨ ਹੋਏ ਹਾਂ, ਅਸੀਂ ਚਾਹੁੰਦੇ ਹਾਂ ਕਿ ਤੂੰ ਸਾਡਾ ਪ੍ਰਚਾਰਕ ਬਣ ਕੇ ਆਪਣੇ ਦੇਸ਼ ਵਿਚ ਜਾਵੇਂ।"

ਭਗਤ ਭਗਵਾਨ ਨੇ ਗੁਰੂ ਜੀ ਦਾ ਹੁਕਮ ਸਿਰ ਮੱਥੇ ਪ੍ਰਵਾਨ ਕੀਤਾ। ਉਸਦੇ ਸਾਰੇ ਚੇਲੇ ਵੀ ਸਿੱਖ ਬਣ ਗਏ ਸਨ। ਉਹ ਆਪਣੇ ਦੇਸ਼ ਨੂੰ ਚਲਾ ਗਿਆ ਤੇ ਉਤਰ ਪ੍ਰਦੇਸ਼ ਅਤੇ ਬਿਹਾਰ ਵਿਚ ਉਸਨੇ ਤਿੰਨ ਸੌ ਸੱਠ ਧਰਮ ਸਥਾਨ ਕਾਇਮ ਕੀਤੇ। ਭਗਤ ਭਗਵਾਨ ਦੀ ਗੱਦੀ ਪਟਨੇ ਨੇੜੇ ਦਾਨਾਪੁਰ ਵਿਚ ਹੈ।



# ਭਾਈ ਫੇਰੂ

ਭਾਈ ਫੇਰੂ ਲਾਹੌਰ ਜ਼ਿਲ੍ਹੇ ਦੇ ਪਿੰਡ ਅੰਬਵਾੜੀ ਦਾ ਵਸਨੀਕ ਸੀ। ਉਸਦਾ ਪਹਿਲਾ ਨਾਂ ਸੰਗਤ ਸੀ। ਉਹ ਛੋਟੀ ਉਮਰ ਵਿਚ ਹੀ ਫੇਰੀ ਲਾ ਕੇ ਸਾਮਾਨ ਵੇਚਣ ਲੱਗ ਗਿਆ ਸੀ। ਜਦ ਉਸ ਕੀਰਤਪੁਰ ਗੁਰੂ ਹਰਿ ਰਾਇ ਸਾਹਿਬ ਦੀ ਸ਼ੋਭਾ ਸੁਣੀ ਤਾਂ ਉਸ ਨੇ ਮਨ ਬਣਾਇਆ ਕਿ ਇਹੋ ਫੇਰੀ ਦਾ ਕਿੱਤਾ ਕੀਰਤਪੁਰ ਜਾ ਕੇ ਕੀਤਾ ਜਾਵੇ। ਕੀਰਤਪੁਰ ਸ਼ਹਿਰ ਉਸ ਸਮੇਂ ਬੜੀਆਂ ਰੌਣਕਾਂ ਰਹਿੰਦੀਆਂ ਸਨ। ਉਸ ਵਿਚਾਰ ਬਣਾਈ ਕਿ ਓਥੇ ਆਮਦਨ ਵੀ ਕਾਫ਼ੀ ਵੱਧ ਜਾਵੇਗੀ। ਉਸ ਨੂੰ ਇਹ ਵੀ ਖਿੱਚ ਸੀ ਕਿ ਗੁਰੂ ਜੀ ਦੇ ਦਰਸ਼ਨ ਵੀ ਹੋ ਜਾਇਆ ਕਰਨਗੇ। ਇਸ ਲਈ ਉਹ ਆਪਣਾ ਸਾਮਾਨ ਆਦਿ ਲੈ ਕੇ ਕੀਰਤਪੁਰ ਆ ਵਸਿਆ। ਏਥੇ ਉਸ ਇਕ ਛੋਟਾ ਜੇਹਾ ਮਕਾਨ ਕਰਾਏ 'ਤੇ ਲੈ ਲਿਆ। ਏਥੇ ਵੀ ਉਹ ਰੋਜ਼ ਫੇਰੀ ਲਾਉਂਦਾ ਅਤੇ ਉਸ ਨੂੰ ਚੰਗੀ ਆਮਦਨ ਹੋਣ ਲੱਗ ਗਈ।

ਇਥੇ ਹੀ ਭਾਈ ਭਗਤੂ ਗੁਰੂ ਹਰਿ ਰਾਇ ਜੀ ਦੇ ਬੜੇ ਪਿਆਰੇ ਸਿੱਖ ਸਨ। ਉਹ ਗੁਰੂ ਘਰ ਦੇ ਸਾਰੇ ਕੰਮ-ਕਾਜ ਦੇ ਇੰਚਾਰਜ ਸਨ। ਉਨ੍ਹਾਂ ਦਿਨਾਂ ਵਿਚ ਕਣਕ ਦੀ ਵਾਢੀ ਚਲ ਰਹੀ ਸੀ। ਭਾਈ ਭਗਤੂ ਕੁਝ ਮਜ਼ਦੂਰਾਂ ਨੂੰ ਲੈ ਕੇ ਵਾਢੀ ਕਰਵਾ ਰਹੇ ਸਨ। ਇਕ ਦਿਨ ਜਦ ਉਹ ਮਜ਼ਦੂਰਾਂ ਵਾਸਤੇ ਪ੍ਰਸ਼ਾਦੇ ਲੈ ਕੇ ਆਏ ਤਾਂ ਕਾਮਿਆਂ ਨੇ ਪ੍ਰਸ਼ਾਦਿਆਂ ਵਲ ਵੇਖ ਕੇ ਕਿਹਾ ਕਿ ਭਾਈ ਜੀ ਸਾਡੀ ਮਿਹਨਤ ਦਾ ਕੁਝ ਖ਼ਿਆਲ ਰਖੋ। ਛਟਾਂਕ ਛਟਾਂਕ ਘਿਉ ਤਾਂ ਨਾਲ ਲਿਆਇਆ ਕਰੋ। ਉਸ ਸਮੇਂ ਭਾਈ ਫੇਰੂ ਜੀ ਵੀ ਫੇਰੀ ਲਾਉਣ ਜਾ ਰਹੇ ਸਨ। ਕਾਮਿਆਂ ਦੇ ਇਸ ਬਚਨ ਨੂੰ ਉਨ੍ਹਾਂ ਸੁਣ ਲਿਆ। ਉਨ੍ਹਾਂ ਨੇ ਓਥੇ ਹੀ ਆਪਣਾ ਸਾਮਾਨ ਥੱਲੇ ਰੱਖ ਲਿਆ ਤੇ ਘਿਉ ਦੇ ਕੁੱਪੇ ਨੂੰ ਕਾਮਿਆਂ ਦੇ ਪਾਸ ਲੈ ਜਾ ਕੇ ਸਾਰਿਆਂ ਨੂੰ ਇਕ-ਇਕ ਪਲੀ ਘਿਉ ਦੀ ਦਿੱਤੀ। ਸਾਰੇ ਕਾਮੇ ਖ਼ੁਸ਼ ਹੋ ਗਏ। ਭਾਈ ਭਗਤੂ ਨੇ ਕਿਹਾ, "ਸੇਠਾ ਜਿਤਨੇ ਤੇਰੇ ਪੈਸੇ ਬਣੇ ਹਨ, ਗੁਰੂ ਦੇ ਖ਼ਜ਼ਾਨਿਓਂ ਲੈ ਲੈਣਾ।"

ਇਸ ਤੋਂ ਬਾਅਦ ਭਾਈ ਫੇਰੂ ਆਪਣੇ ਘਰ ਚਲੇ ਗਿਆ। ਵਿਕਰੀ ਵਾਲਾ ਸਾਮਾਨ ਉਸ ਟਿਕਾ ਕੇ ਰੱਖ ਦਿੱਤਾ। ਪਰ ਅਗਲੇ ਦਿਨ ਜਦ ਫੇਰੀ ਲਾਉਣ ਜਾਣ ਲਈ ਘਿਉ ਦਾ ਕੁੱਪਾ ਫੜਨ ਲੱਗਾ ਤਾਂ ਉਸ ਵੇਖਿਆ ਕਿ ਸਾਰੇ ਕਾਮਿਆਂ ਨੂੰ ਪਲੀ ਪਲੀ ਘਿਉ ਦੇਣ ਦੇ ਬਾਵਜੂਦ ਵੀ ਕੁੱਪੇ ਵਿਚ ਓਨਾ ਹੀ ਘਿਉ ਪਿਆ ਸੀ। ਬੂੰਦ ਭਰ ਵੀ ਘਟਿਆ ਨਹੀਂ ਸੀ। ਉਹ ਇਹ ਅਲੌਕਿਕ ਕ੍ਰਿਆ ਵੇਖ ਕੇ ਬਹੁਤ ਹੈਰਾਨ ਹੋਇਆ। ਉਹ ਸਮਝ ਗਿਆ ਕਿ ਇਹ ਸਭ ਕੁਝ ਗੁਰੂ ਦੀ ਕਿਰਪਾ ਨਾਲ ਹੀ ਹੋਇਆ ਹੈ। ਉਹ ਓਸੇ ਵੇਲੇ ਭਾਈ ਭਗਤੂ ਪਾਸ ਪੁੱਜਿਆ ਅਤੇ ਉਸ ਨੂੰ ਕਿਹਾ, "ਮੈਨੂੰ ਵੀ ਮਿਹਰਾਂ ਦੇ ਦਾਤੇ ਨੂੰ ਮਿਲਾਓ। ਅੱਜ ਤੋਂ ਮੈਂ ਫੇਰੀ ਲਾਉਣੀ ਬੰਦ ਕਰ ਦਿੱਤੀ ਹੈ ਹੁਣ ਮੈਂ ਗੁਰੂ ਦਾ ਹੋ ਗਿਆ ਹਾਂ। ਗੁਰੂ ਦੀ ਸੇਵਾ ਵਿਚ ਹੀ ਬਾਕੀ ਜੀਵਨ ਬਤੀਤ ਕਰਾਂਗਾ।"

ਭਾਈ ਭਗਤੂ ਉਸ ਨੂੰ ਗੁਰੂ ਜੀ ਪਾਸ ਲੈ ਗਿਆ ਅਤੇ ਕਹਿਣ ਲੱਗਾ ਕਿ ਇਹ ਭਾਈ ਸੰਗਤ ਆਪ ਜੀ ਦੀ ਸੇਵਾ ਵਿਚ ਹੀ ਜੀਵਨ ਬਤੀਤ ਕਰਨਾ ਚਾਹੁੰਦਾ ਹੈ। ਗੁਰੂ ਜੀ ਨੇ ਉਸ ਵੱਲ ਮਿਹਰ ਦੀ ਨਜ਼ਰ ਨਾਲ ਵੇਖਦੇ ਕਿਹਾ, "ਅਜ ਤੋਂ ਅਸੀਂ ਤੇਰਾ ਨਾਂ ਹੀ ਬਦਲ ਦਿੰਦੇ ਹਾਂ, ਕਿਉਂਕਿ ਤੈਨੂੰ ਫੇਰੀ ਲਾਉਂਦਿਆਂ

ਪ੍ਰਭੂ ਦੇ ਨਾਮ ਦੀ ਦਾਤ ਮਿਲੀ ਹੈ ਇਸ ਲਈ ਹੁਣ ਤੋਂ ਤੇਰਾ ਨਾਂ ਹੀ ਭਾਈ ਫੇਰੂ ਹੋ ਗਿਆ। ਤੈਨੂੰ ਲੰਗਰ ਦੀ ਸੇਵਾ 'ਤੇ ਲਾਇਆ ਜਾਂਦਾ ਹੈ, ਇਹ ਖ਼ਿਆਲ ਰਖਣਾ ਕੋਈ ਭੁਖਾ ਨਾ ਜਾਵੇ।

ਭਾਈ ਫੇਰੂ ਦਿਨ ਰਾਤ ਲੰਗਰ ਵਿਚ ਸੇਵਾ ਕਰਦਾ। ਇਕ ਦਿਨ ਕੁਝ ਸਿੱਖ ਕੁਵੇਲੇ ਆਏ। ਉਸ ਵੇਲੇ ਕੁਝ ਮਿੱਠੇ ਪਰਸ਼ਾਦੇ ਪਦੇ ਸਨ ਅਤੇ ਕੁਝ ਤਾਜ਼ੇ ਤਿਆਰ ਹੋ ਰਹੇ ਸਨ। ਉਸ ਨੇ ਕੁਝ ਸੰਗਤ ਨੂੰ ਮਿੱਠੇ ਪਰਸ਼ਾਦੇ ਵਰਤਾ ਦਿੱਤੇ ਅਤੇ ਕੁਝ ਨੂੰ ਤਾਜ਼ੇ ਪਰਸ਼ਾਦੇ ਵੰਡ ਦਿੱਤੇ। ਇਕ ਸਿੱਖ ਨੇ ਹੱਸਦਿਆਂ ਕਹਿ ਦਿੱਤਾ, "ਭਾਈ ਫੇਰੂ ਤੂੰ ਤਾਂ ਅਜ ਲੰਗਰ ਹੀ ਕਾਣਾ ਕਰ ਦਿੱਤਾ ਹੈ।" ਭਾਈ ਫੇਰੂ ਨੇ ਕਿਹਾ, "ਗੁਰਸਿੱਖਾ ਮੈਥੋਂ ਭੁੱਲ ਹੋ ਗਈ ਹੈ। ਅੱਗੇ ਤੋਂ ਭਾਵੇਂ ਮੇਰੀ ਅੱਖ ਕਾਣੀ ਹੋ ਜਾਵੇ ਪਰ ਮੈਂ ਲੰਗਰ ਨਹੀਂ ਕਾਣਾ ਹੋਣ ਦੇਵਾਂਗਾ।" ਭਾਈ ਫੇਰੂ ਦੀ ਗੱਲ ਵੀ ਸੱਚ ਹੋ ਗਈ। ਉਸ ਦੀ ਇਕ ਅੱਖ ਹੀ ਕਾਣੀ ਹੋ ਗਈ। ਜਦ ਗੁਰੂ ਹਰਿ ਰਾਇ ਸਾਹਿਬ ਨੂੰ ਉਨ੍ਹਾਂ ਦੀ ਇਕ ਅੱਖ ਖ਼ਰਾਬ ਹੋ ਜਾਣ ਬਾਰੇ ਪਤਾ ਲੱਗਾ ਤਾਂ ਉਨ੍ਹਾਂ ਨੇ ਉਸ ਦੀ ਸੇਵਾ ਨੂੰ ਮੁੱਖ ਰਖਦਿਆਂ ਉਨ੍ਹਾਂ ਨੂੰ ਇਕ ਪੋਥੀ ਅਤੇ ਮਜੀਠਾ ਚੋਲਾ ਦਿੱਤਾ। ਗੁਰੂ ਸਾਹਿਬ ਨੇ ਕਿਹਾ, "ਭਾਈ ਫੇਰੂ ਤੇਰੀ ਸੇਵਾ 'ਤੇ ਅਸੀਂ ਬੜੇ ਪ੍ਰਸੰਨ ਹੋਏ ਹਾਂ। ਤੂੰ ਨਿਕੇ ਦੇਸ਼ ਚਲੇ ਜਾ ਤੇ ਸਿੱਖੀ ਦਾ ਪ੍ਰਚਾਰ ਕਰ। ਤੈਨੂੰ ਕਿਸੇ ਗੱਲ ਦੀ ਤੋਟ ਨਹੀਂ ਆਵੇਗੀ। ਹੱਥ ਤੇਰਾ ਹੋਵੇਗਾ ਖੀਸਾ ਮੇਰਾ ਹੋਵੇਗਾ।" ਭਾਈ ਫੇਰੂ ਨਾਮਦਾਨ ਅਤੇ ਸਿੱਖੀ ਦਾ ਪ੍ਰਚਾਰ ਕਰਨ ਲੱਗਾ। ਉਸ ਨੇ ਅਤੁੱਟ ਲੰਗਰ ਲਾ ਦਿੱਤਾ ਅਤੇ ਉਸ ਨੂੰ ਕਿਸੇ ਗੱਲ ਦੀ ਕਮੀ ਨਾ ਰਹੀ। ਜਿੰਨਾ ਉਹ ਖਰਚਦਾ ਸੀ ਉਸ ਤੋਂ ਜ਼ਿਆਦਾ ਉਸ ਨੂੰ ਮਿਲ ਜਾਂਦਾ ਸੀ। ਉਸ 'ਮੀਏਂ ਕੀ ਮੌੜ' ਦੀ ਜੂਹ ਵਿਚ ਜਾ ਡੇਰਾ ਲਾਇਆ।



# ਭਾਈ ਜੀਵਨ

ਭਾਈ ਭਗਤੂ ਗੁਰੂ ਅਰਜਨ ਦੇਵ ਅਤੇ ਗੁਰੂ ਹਰਿਗੋਬਿੰਦ ਸਾਹਿਬ ਦੇ ਨਾਲ ਰਿਹਾ। ਜਦ ਹਰਿਗੋਬਿੰਦ ਸਾਹਿਬ ਕੀਰਤਪੁਰ ਆ ਗਏ ਤਾਂ ਉਹ ਏਥੇ ਆ ਗਿਆ। ਕੀਰਤਪੁਰ ਦੀ ਉਸਾਰੀ ਵਿਚ ਉਸ ਦਾ ਬਹੁਤ ਯੋਗਦਾਨ ਸੀ। ਉਸਦੀ ਸੇਵਾ ਤੋ ਪ੍ਰਸੰਨ ਹੋ ਕੇ ਇਕ ਦਿਨ ਗੁਰੂ ਜੀ ਨੇ ਉਸ ਨੂੰ ਬੁਲਾਇਆ ਅਤੇ ਕਿਹਾ, "ਭਾਈ ਭਗਤੂ! ਅਸੀਂ ਤੇਰੀ ਸੇਵਾ 'ਤੇ ਬਹੁਤ ਪ੍ਰਸੰਨ ਹੋਏ ਹਾਂ। ਅਸੀਂ ਤੈਨੂੰ ਹੁਣ ਆਪਣਾ ਮਸੰਦ ਥਾਪਦੇ ਹਾਂ, ਤੂੰ ਆਪਣੇ ਇਲਾਕੇ ਵਿਚ ਜਾ ਕੇ ਸਿੱਖੀ ਦਾ ਪ੍ਰਚਾਰ ਕਰਨਾ ਹੈ ਅਤੇ ਲੰਗਰ ਚਲਾਉਣਾ ਹੈ। ਗੁਰੂ ਜੀ ਦੀ ਆਗਿਆ ਅਨੁਸਾਰ ਭਾਈ ਭਗਤੂ ਆਪਣੇ ਪਿੰਡ ਆ ਗਿਆ ਅਤੇ ਸਿੱਖੀ ਦਾ ਪ੍ਰਚਾਰ ਕਰਨ ਲੱਗਾ। ਉਨ੍ਹਾਂ ਦਿਨਾਂ ਵਿਚ ਹੀ ਉਸ ਦੀ ਪਤਨੀ ਗੁਜਰ ਗਈ। ਇਕ ਦਿਨ ਜਦ ਉਹ ਗੁਰੂ ਜੀ ਨੂੰ ਮਿਲਣ ਵਾਸਤੇ ਆਇਆ ਤਾਂ ਗੁਰੂ ਜੀ ਨੇ ਕਿਹਾ, "ਭਾਈ ਭਗਤੂ ਤੂੰ ਵਿਆਹ ਕਿਉਂ ਨਹੀਂ ਕਰਵਾ ਲੈਂਦਾ। ਇਸ ਉਮਰ ਤੇਰੀ ਸੇਵਾ ਕੌਣ ਕਰੇਗਾ?" ਗੁਰੂ ਜੀ ਦੀ ਆਗਿਆ ਮੰਨ ਕੇ ਭਾਈ ਭਗਤੂ ਨੇ ਵਿਆਹ ਕਰਵਾ ਲਿਆ। ਪਰ ਥੋੜੇ ਸਮੇਂ ਬਾਅਦ ਹੀ ਜਦ ਇਕ ਦਿਨ ਉਹ ਕਰਤਾਰਪੁਰ ਗੁਰੂ ਜੀ ਦੇ ਦਰਸ਼ਨਾਂ ਲਈ ਆਇਆ ਤਾਂ ਉਹ ਅਕਾਲ ਚਲਾਣਾ ਕਰ ਗਿਆ। ਗੁਰੂ ਜੀ ਨੇ ਕਰਤਾਰਪੁਰ ਵਿਖੇ ਆਪਣੇ ਹੱਥੀਂ ਉਸਦਾ ਸਸਕਾਰ ਕੀਤਾ।

ਭਾਈ ਭਗਤੂ ਦਾ ਵੱਡਾ ਪੁੱਤਰ ਭਾਈ ਗੌਰਾ ਬੜਾ ਸੂਰਬੀਰ ਸੀ। ਉਹ ਸਦਾ ਆਪਣੇ ਨਾਲ ਪੰਜ ਸੌ ਹਥਿਆਰ ਬੰਦ ਜਵਾਨ ਰੱਖਦਾ। ਉਹ ਸਦਾ ਗੁਰੂ ਜੀ ਦੇ ਨੇੜੇ ਤੇੜੇ ਰਹਿੰਦਾ ਤਾਂਕਿ ਗੁਰੂ ਸਾਹਿਬ ਦੀ ਰਖਿਆ ਕੀਤੀ ਜਾ ਸਕੇ। ਗੌਰਾ ਤੇ ਜੀਵਨ ਆਪਣੀ ਮਤ੍ਰੇਈ ਮਾਂ ਨੂੰ ਮਾਂ ਵਾਂਗ ਹੀ ਪਿਆਰ ਕਰਦੇ ਸਨ। ਇਕ ਦਿਨ ਗੁਰੂ ਹਰਿ ਰਾਇ ਸਾਹਿਬ ਦੇ ਚੋਬਦਾਰ ਭਾਈ ਜੱਸਾ ਨੇ ਉਨ੍ਹਾਂ ਦੀ ਮਤ੍ਰੇਈ ਮਾਂ ਨਾਲ ਵਿਆਹ ਕਰਨ ਦੀ ਗੱਲ ਛੇੜ ਦਿੱਤੀ। ਜਦ ਭਾਈ ਗੌਰਾ ਨੇ ਇਹ ਸੁਣਿਆਂ ਤਾਂ ਉਸ ਗੁੱਸੇ ਵਿਚ ਆ ਕੇ ਭਾਈ ਜੱਸੇ ਨੂੰ ਕਤਲ ਕਰ ਦਿੱਤਾ। ਗੁਰੂ ਜੀ ਨੇ ਇਸ ਗੱਲ ਦਾ ਗੁੱਸਾ ਕੀਤਾ ਅਤੇ ਕਿਹਾ ਕਿ ਭਾਈ ਗੌਰੇ ਨੂੰ ਇਸ ਕਤਲ ਦੀ ਸਜ਼ਾ ਮਿਲਣੀ ਹੀ ਚਾਹੀਦੀ ਹੈ। ਭਾਈ ਗੌਰਾ ਆਪਣੇ ਇਸ ਕੁਕਰਮ 'ਤੇ ਬਹੁਤ ਪਛਤਾਇਆ। ਉਹ ਕਿਸੇ ਤਰ੍ਹਾਂ ਵੀ ਗੁਰੂ ਸਾਹਿਬ ਤੋਂ ਮੁਆਫ਼ੀ ਲੈਣਾ ਚਾਹੁੰਦਾ ਸੀ। ਗੁਰੂ ਸਾਹਿਬ ਜਿਥੇ ਵੀ ਜਾਂਦੇ ਸਨ, ਉਹ ਪਿਛੇ ਪਿਛੇ ਰਹਿੰਦਾ ਸੀ। ਗੁਰੂ ਜੀ ਦੇ ਘੋੜਿਆਂ ਨੂੰ ਘਾਹ ਖੋਤ ਕੇ ਪਾਉਂਦਾ ਸੀ। ਉਨ੍ਹਾਂ ਦਿਨਾਂ ਵਿਚ ਹੀ ਇਕ ਐਸੀ ਘਟਨਾ ਵਾਪਰ ਗਈ ਕਿ ਗੁਰੂ ਸਾਹਿਬ ਨੇ ਭਾਈ ਗੌਰਾ ਨੂੰ ਮੁਆਫ਼ ਕਰ ਦਿੱਤਾ। ਗੁਰੂ ਸਾਹਿਬ ਆਪਣੀਆਂ ਫ਼ੌਜਾਂ ਸਮੇਤ ਦੁਆਬੇ ਦੇ ਇਲਾਕੇ ਵਿਚ ਗਏ ਹੋਏ ਸਨ। ਗੁਰੂ ਦੇ ਮਹਿਲ ਅਤੇ ਸਾਹਿਬਜ਼ਾਦੇ ਪਿਛੇ ਇਕੱਲੇ ਹੀ ਸਨ। ਫ਼ੌਜ ਨਾ ਵੇਖ ਕੇ ਮੁਖਲਿਸ ਖਾਂ ਦੇ ਪੋਤਰੇ ਕਾਸਮ ਬੇਗ ਨੇ ਕੈਂਪ 'ਤੇ ਹਮਲਾ ਕਰ ਦਿੱਤਾ। ਭਾਈ ਗੌਰਾ ਅਤੇ ਉਸਦੇ ਸਾਥੀ ਝਟ ਹੁਸ਼ਿਆਰ ਹੋ ਗਏ ਅਤੇ ਉਨ੍ਹਾਂ ਫ਼ੌਜ ਦਾ ਡਟ ਕੇ ਮੁਕਾਬਲਾ ਕੀਤਾ। ਫ਼ੌਜ ਨੂੰ ਮੂੰਹ ਦੀ ਖਾਣੀ ਪਈ ਤੇ ਸਭ ਤਿਤਰ ਬਿਤਰ ਹੋ ਗਏ। ਮਾਤਾ ਸੁਲੱਖਣੀ ਨੇ ਇਹ ਸਾਰੀ ਜੰਗ ਆਪਣੀ ਅੱਖੀਂ ਵੇਖੀ ਸੀ। ਉਨ੍ਹਾਂ ਨੇ ਗੁਰੂ ਸਾਹਿਬ ਦੇ ਵਾਪਿਸ ਆਉਣ ਉਤੇ ਉਨ੍ਹਾਂ ਨੂੰ ਸਾਰੀ ਗੱਲ ਦੱਸ ਦਿੱਤੀ। ਗੁਰੂ ਸਾਹਿਬ ਭਾਈ ਗੌਰਾ ਦੀ ਬਹਾਦਰੀ 'ਤੇ

ਬਹੁਤ ਖ਼ੁਸ਼ ਹੋਏ ਅਤੇ ਉਨ੍ਹਾਂ ਨੇ ਉਸ ਨੂੰ ਮੁਆਫ਼ ਕਰ ਦਿੱਤਾ।

ਭਾਈ ਭਗਤੂ ਦੇ ਦੂਸਰੇ ਪੁੱਤਰ ਭਾਈ ਜੀਵਨ ਨੇ ਇਸ ਤੋਂ ਵੱਧ ਕੁਰਬਾਨੀ ਕੀਤੀ। ਇਕ ਵਾਰ ਜਦ ਗੁਰੂ ਸਾਹਿਬ ਕਰਤਾਰਪੁਰ ਆਏ ਹੋਏ ਸਨ ਤਾਂ ਇਕ ਬ੍ਰਾਹਮਣ ਦੇ ਨੌਜਵਾਨ ਲੜਕੇ ਦੀ ਮੌਤ ਹੋ ਗਈ। ਉਹ ਬਹੁਤ ਰੋਣ ਕੁਰਲਾਉਣ ਲੱਗੇ। ਕੁਝ ਬ੍ਰਾਹਮਣਾਂ ਨੇ ਉਨ੍ਹਾਂ ਨੂੰ ਕਿਹਾ ਕਿ ਕਰਤਾਪੁਰ ਦੇ ਬਾਹਰ ਗੁਰੂ ਹਰਿ ਰਾਇ ਸਾਹਿਬ ਆਏ ਹਨ। ਕਹਿੰਦੇ ਹਨ ਉਨ੍ਹਾਂ ਵਿਚ ਬੜੀਆਂ ਸ਼ਕਤੀਆਂ ਹਨ, ਤੁਸੀਂ ਆਪਣੇ ਬੱਚੇ ਨੂੰ ਉਨ੍ਹਾਂ ਪਾਸ ਲੈ ਜਾਓ। ਜੇ ਉਨ੍ਹਾਂ ਵਿਚ ਕੋਈ ਸ਼ਕਤੀ ਹੋਵੇਗੀ ਤਾਂ ਉਹ ਬੱਚੇ ਨੂੰ ਜੀਵਤ ਕਰ ਦੇਣਗੇ ਜੇ ਨਹੀਂ ਹੋਵੇਗੀ ਤਾਂ ਇਹ ਤਾਂ ਪਤਾ ਲੱਗ ਜਾਵੇਗਾ ਕਿ ਉਹ ਕੇਵਲ ਪਖੰਡ ਹੀ ਕਰ ਰਹੇ ਹਨ। ਬ੍ਰਾਹਮਣ ਗੁਰੂ ਘਰ ਨੂੰ ਬਦਨਾਮ ਕਰਨ ਵਾਸਤੇ ਕੁਝ ਨਾ ਕੁਝ ਕਰਦੇ ਹੀ ਰਹਿੰਦੇ ਸਨ। ਉਨ੍ਹਾਂ ਬ੍ਰਾਹਮਣਾਂ ਦੀ ਸਲਾਹ ਮੰਨ ਕੇ ਉਹ ਆਪਣੇ ਬੱਚੇ ਦੀ ਲਾਸ਼ ਦਰਬਾਰ ਵਿਚ ਲੈ ਗਿਆ ਅਤੇ ਰੋਣ ਕੁਰਲਾਉਣ ਲੱਗ ਗਿਆ। ਸੰਗਤ ਵੀ ਪਸੀਜ ਗਈ। ਕਈ ਕਹਿਣ ਲੱਗੇ ਗੁਰੂ ਜੀ ਨੂੰ ਬੱਚਾ ਜੀਵਤ ਕਰਨਾ ਚਾਹੀਦਾ ਹੈ। ਜਦ ਗੁਰੂ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਕਿਹਾ, "ਦੂਸਰੇ ਦੀ ਭਲਾਈ ਕੇਵਲ ਇੱਛਿਆ ਕਰਨ ਨਾਲ ਨਹੀਂ ਹੋ ਜਾਂਦੀ, ਇਸ ਵਾਸਤੇ ਕੁਰਬਾਨੀ ਦੇਣੀ ਪੈਂਦੀ ਹੈ। ਜਿਹੜਾ ਸਿੱਖ, ਬ੍ਰਾਹਮਣ ਦੇ ਬੱਚੇ ਨੂੰ ਜੀਵਤ ਨਾ ਕਰਨ ਵਿੱਚ ਗੁਰੂ-ਘਰ ਦੀ ਹੇਠੀ ਸਮਝਦਾ ਹੈ, ਉਹ ਜਾਨ ਦੇ ਬਦਲੇ ਜਾਨ ਦੇਵੇ।" ਗੁਰੂ ਸਾਹਿਬ ਦੀ ਇਹ ਗੱਲ ਸੁਣ ਕੇ ਭਾਈ ਜੀਵਨ ਦੀਵਾਨ ਵਿਚੋਂ ਉਠ ਕੇ ਚਲਾ ਗਿਆ ਅਤੇ ਬਾਹਰ ਇਕਾਂਤ ਵਿਚ ਅਰਦਾਸ ਕਰਕੇ ਪ੍ਰਾਣ ਚੜ੍ਹਾ ਗਿਆ। ਬ੍ਰਾਹਮਣ ਦਾ ਬੱਚਾ ਜੀਵਤ ਹੋ ਗਿਆ। ਗੁਰੂ ਜੀ ਨੇ ਭਾਈ ਜੀਵਨ ਦੀ ਇਸ ਕੁਰਬਾਨੀ ਦੀ ਬਹੁਤ ਸ਼ਲਾਘਾ ਕੀਤੀ।



# ਔਰੰਗਜ਼ੇਬ ਦੇ ਹਮਲੇ

ਗੁਰੂ ਹਰਿ ਗੋਬਿੰਦ ਨੇ ਜਦ ਗੁਰੂ ਹਰਿ ਰਾਇ ਸਾਹਿਬ ਨੂੰ ਗੁਰ–ਗੱਦੀ ਸੌਂਪੀ ਸੀ ਤਾਂ ਆਪ ਨੇ ਆਦੇਸ਼ ਕੀਤਾ ਸੀ ਕਿ ਬਾਈ ਸੌ ਹਥਿਆਰਬੰਧ ਜਵਾਨ ਆਪਣੇ ਨਾਲ ਰਖਣੇ ਅਤੇ ਨਿਰਭੈ ਹੋ ਕੇ ਰਹਿਣਾ ਹੈ। ਉਨ੍ਹਾਂ ਇਹ ਵਰ ਦਿੱਤਾ ਸੀ ਜਿਹੜਾ ਵੀ ਆਪ ਉਤੇ ਚੜ੍ਹਾਈ ਕਰਕੇ ਆਵੇਗਾ, ਉਹ ਰਾਹ ਵਿਚ ਮਾਰਿਆ ਜਾਵੇਗਾ। ਗੁਰੂ ਹਰਿਗੋਬਿੰਦ ਸਾਹਿਬ ਦਾ ਇਹ ਵਰ ਸੱਚ ਸਾਬਿਤ ਹੋਇਆ। ਔਰੰਗਜ਼ੇਬ ਨੇ ਗੁਰੂ ਜੀ ਉਤੇ ਤਿੰਨ ਹਮਲੇ ਕੀਤੇ। ਪਰ ਤਿੰਨੇ ਵਾਰ ਹੀ ਨਾਕਾਮ ਰਿਹਾ।

ਦਾਰਾ ਸ਼ਿਕੋਹ ਦਾ ਗੁਰੂ ਜੀ ਨਾਲ ਬਹੁਤ ਪਿਆਰ ਸੀ। ਗੁਰੂ ਜੀ ਨੇ ਉਸਨੂੰ ਦਵਾਈ ਦੇ ਕੇ ਉਸਦੀ ਜਾਨ ਬਚਾਈ ਸੀ। ਸ਼ਾਹਜਹਾਨ ਦੇ ਬਿਮਾਰ ਹੋਣ ਤੋਂ ਬਾਅਦ ਜੋ ਬਾਦਸ਼ਾਹੀ ਪ੍ਰਾਪਤ ਕਰਨ ਦੀ ਜੰਗ ਛਿੜੀ ਉਸ ਵਿਚ ਦਾਰਾ ਸ਼ਿਕੋਹ ਆਪਣੀ ਜਾਨ ਬਚਾਉਂਦਾ ਪੰਜਾਬ ਵੱਲ ਭੱਜਾ। ਗੁਰੂ ਹਰਿ ਰਾਇ ਜੀ ਨੂੰ ਉਸ ਚਿੱਠੀ ਵੀ ਲਿਖੀ। ਉਹ ਪਹਿਲਾਂ ਕੀਰਤਪੁਰ ਗਿਆ। ਕੀਰਤਪੁਰ ਤੋਂ ਉਸ ਨੂੰ ਪਤਾ ਲੱਗਾ ਕਿ ਗੁਰੂ ਜੀ ਗੋਇੰਦਵਾਲ ਗਏ ਹੋਏ ਹਨ। ਕੀਰਤਪੁਰ ਤੋਂ ਦਾਰਾ ਗੋਇੰਦਵਾਲ ਪੁੱਜਾ। ਉਸਦੀ ਮਾੜੀ ਹਾਲਤ ਵੇਖ ਕੇ ਗੁਰੂ ਜੀ ਨੇ ਉਸਨੂੰ ਦਿਲਾਸਾ ਦਿੱਤਾ। ਦਾਰੇ ਨੇ ਇਹ ਬੇਨਤੀ ਕੀਤੀ ਕਿ ਬਿਆਸ ਦੇ ਘਾਟ 'ਤੇ ਔਰੰਗਜ਼ੇਬ ਦੀਆਂ ਫ਼ੌਜਾਂ ਨੂੰ ਰੋਕੀ ਰਖਣ ਤਾਂਕਿ ਉਹ ਲਾਹੌਰ ਪੁੱਜ ਸਕੇ। ਗੁਰੂ ਜੀ ਨੇ ਆਪਣੀਆਂ ਫ਼ੌਜਾਂ ਨੂੰ ਦੋ ਪਹਿਰ ਘਾਟ 'ਤੇ ਪਹਿਰਾ ਦੇਣ ਦਾ ਹੁਕਮ ਕੀਤਾ। ਇਸ ਤਰ੍ਹਾਂ ਗੁਰੂ ਜੀ ਨੇ ਦਾਰੇ ਦੀ ਮਦਦ ਕੀਤੀ ਸੀ। ਜਿਸ ਜਿਸ ਵੀ ਦਾਰੇ ਦੀ ਸਹਾਇਤਾ ਕੀਤੀ ਸੀ ਉਸ ਨੂੰ ਹੀ ਔਰੰਗਜ਼ੇਬ ਨੇ ਮਰਵਾ ਦਿੱਤਾ ਸੀ। ਇਸ ਲਈ ਔਰੰਗਜ਼ੇਬ ਕਿਸੇ ਤਰ੍ਹਾਂ ਵੀ ਗੁਰੂ ਜੀ ਨੂੰ ਮਾਰਨਾ ਚਾਹੁੰਦਾ ਸੀ।

ਪਹਿਲੇ ਹਮਲੇ ਸਮੇਂ ਉਸ ਜ਼ਾਲਿਮ ਖਾਂ ਨੂੰ ਦਸ ਹਜ਼ਾਰ ਫ਼ੌਜ ਦੇ ਕੇ ਕੀਰਤਪੁਰ ਹਮਲਾ ਕਰਨ ਲਈ ਭੇਜਿਆ। ਪਰ ਜ਼ਾਲਿਮ ਖਾਂ ਨੇ ਰਸਤੇ ਵਿਚ ਕਿਸੇ ਜਾਨਵਰ ਦਾ ਕੱਚਾ ਮਾਸ ਹੀ ਖਾ ਲਿਆ। ਉਸ ਦੇ ਢਿੱਡ ਵਿਚ ਅਜਿਹੀ ਪੀੜ ਹੋਈ ਕਿ ਉਹ ਰਾਹ ਵਿਚ ਮਰ ਗਿਆ।

ਇਹ ਹਮਲਾ ਨਾਕਾਮ ਹੋ ਜਾਣ 'ਤੇ ਔਰੰਗਜ਼ੇਬ ਨੇ ਕੰਧਾਰ ਦੇ ਇਕ ਜਰਨੈਲ ਦੂੰਦੇ ਖਾਂ ਨੂੰ ਇਕ ਵੱਡੀ ਫ਼ੌਜ ਦੇ ਕੇ ਭੇਜਿਆ। ਜਦ ਉਹ ਕਰਤਾਰਪੁਰ ਪੁੱਜਾ ਤਾਂ ਉਸਦੇ ਇਕ ਦੁਸ਼ਮਣ ਨੇ ਉਸ ਨੂੰ ਸੁੱਤੇ ਪਏ ਨੂੰ ਮਾਰ ਦਿੱਤਾ। ਉਸ ਨੂੰ ਮਰਿਆ ਵੇਖ ਕੇ ਫ਼ੌਜ ਵਿਚ ਏਨੀ ਘਬਰਾਹਟ ਫੈਲ ਗਈ ਕਿ ਸਾਰੀ ਫ਼ੌਜ ਵਾਪਸ ਚਲੇ ਗਈ।

ਤੀਸਰੀ ਵਾਰ ਉਸ ਸਹਾਰਨਪੁਰ ਦੇ ਨਾਹਰ ਖਾਂ ਨੂੰ ਭੇਜਿਆ। ਉਸ ਨੂੰ ਚੰਗੀ ਤਰ੍ਹਾਂ ਸਮਝਾਇਆ ਗਿਆ ਕਿ ਕੀਰਤਪੁਰ ਨੂੰ ਪੂਰੀ ਤਰ੍ਹਾਂ ਤਬਾਹ ਕਰ ਦੇਵੇ ਅਤੇ ਗੁਰੂ ਜੀ ਨੂੰ ਫੜ ਕੇ ਲੈ ਆਵੇ। ਨਾਹਰ ਖਾਂ ਤੇ ਉਸਦੀ ਫ਼ੌਜ ਜਦ ਯਮੁਨਾ ਨਗਰ ਪੁੱਜੀ ਤਾਂ ਸਾਰੀ ਫ਼ੌਜ ਵਿਚ ਹੈਜ਼ਾ ਫੈਲ ਗਿਆ। ਜਿਸ ਨਾਲ ਨਾਹਰ ਖਾਂ ਅਤੇ ਅੱਧ ਤੋਂ ਵੱਧ ਫ਼ੌਜ ਮਰ ਗਈ। ਜਿਹੜੇ ਬਚੇ ਸਨ ਜਦ ਉਹਨਾਂ ਨੂੰ ਪਤਾ ਲੱਗਾ ਕਿ ਇਹ ਸਭ ਕੁਝ ਗੁਰੂ ਜੀ ਦੀ ਕਰੋਪੀ ਕਰਕੇ ਹੋਇਆ ਹੈ ਤਾਂ ਉਹ ਸਾਰੇ ਪਿਛਾਂਹ ਨੂੰ ਭੱਜ ਗਏ। ਇਸ ਤੋਂ ਬਾਅਦ ਕਿਸੇ ਜਰਨੈਲ ਨੇ ਵੀ ਗੁਰੂ ਜੀ ਉਤੇ ਹਮਲਾ ਕਰਨ ਦਾ ਹੌਸਲਾ ਨਾ ਕੀਤਾ।

ਬੇਸ਼ਕ ਗੁਰੂ ਜੀ ਨੂੰ ਇਹ ਵਰ ਸੀ ਕਿ ਉਨ੍ਹਾਂ ਦਾ ਕੋਈ ਦੁਸ਼ਮਣ ਵੀ ਕੁਝ ਵਿਗਾੜ ਨਹੀਂ ਸਕੇਗਾ। ਪਰ ਫਿਰ ਵੀ ਉਹ ਜ਼ਾਲਿਮ ਔਰੰਗਜ਼ੇਬ ਦੇ ਮੱਥੇ ਲਗਣਾ ਨਹੀਂ ਸੀ ਚਾਹੁੰਦੇ। ਗੁਰੂ ਹਰਿ ਰਾਇ ਗੁਰੂ ਨਾਨਕ ਦੀ ਜੋਤ ਸਨ, ਇਸ ਲਈ ਉਹ ਕਿਸੇ ਪਾਸੋਂ ਡਰਦੇ ਨਹੀਂ ਸਨ, ਪਰ ਸੰਤ ਮਹਾਂਪੁਰਸ਼ ਕਦੀ ਵੀ ਐਸੇ ਬਾਦਸ਼ਾਹ ਨੂੰ ਮਿਲਣਾ ਪਸੰਦ ਨਹੀਂ ਕਰਦੇ ਜਿਸ ਕੇਵਲ ਲੋਕਾਂ ਨੂੰ ਡਰਾਉਣ ਦਾ ਰਾਹ ਹੀ ਅਪਨਾਇਆ ਹੋਵੇ। ਜਿਹੜਾ ਖ਼ੁਦ ਦੀਨ ਦਾਰ ਨਾ ਹੋਵੇ ਪਰ ਦੂਸਰਿਆਂ ਨੂੰ ਆਪਣੇ ਮਜ਼ਹਬ ਵਿਚ ਲਿਆਉਣ ਲਈ ਤਸੀਹੇ ਦੇਵੇ। ਜਿਸ ਨੇ ਬਾਦਸ਼ਾਹੀ ਪ੍ਰਾਪਤ ਕਰਨ ਲਈ ਆਪਣੇ ਪਿਤਾ ਨੂੰ ਕੈਦ ਕੀਤਾ ਹੋਵੇ ਅਤੇ ਆਪਣੇ ਸਕੇ ਭਰਾਵਾਂ ਭਤੀਜਿਆਂ ਨੂੰ ਕਤਲ ਕਰ ਦਿੱਤਾ ਹੋਵੇ। ਜਿਹੜਾ ਸੰਤਾਂ, ਸੂਫੀਆਂ ਅਤੇ ਮਹਾਂਪੁਰਸ਼ਾਂ ਨੂੰ ਦੁਖੀ ਕਰਨ ਅਤੇ ਕਤਲ ਕਰਨ ਵਿਚ ਹੀ ਪ੍ਰਸੰਨਤਾ ਅਨੁਭਵ ਕਰਦਾ ਹੋਵੇ। ਉਸ ਨੇ ਬ੍ਰਹਮਗਿਆਨੀ ਸਰਮਦ ਨੂੰ ਭਰੇ ਦਰਬਾਰ ਵਿਚ ਕਤਲ ਕਰਵਾ ਦਿੱਤਾ ਸੀ। ਇਸ ਲਈ ਗੁਰੂ ਹਰਿਕ੍ਰਿਸ਼ਨ ਨੂੰ ਗੁਰ-ਗੱਦੀ ਸੌਂਪਣ ਤੋਂ ਬਾਅਦ ਉਨ੍ਹਾਂ ਇਹ ਗੱਲ ਪੱਕੀ ਕੀਤੀ ਸੀ ਕਿ ਔਰੰਗਜ਼ੇਬ ਦੇ ਕਦੇ ਵੀ ਮੱਥੇ ਨਾ ਲੱਗਣ, ਭਾਵੇਂ ਜੀਵਨ ਵੀ ਕਿਉਂ ਨਾ ਵਾਰਨਾ ਪਵੇ।



# ਜੋਤੀ ਜੋਤ ਸਮਾਉਣਾ

ਜਦ ਉਨ੍ਹਾਂ ਨੂੰ ਅੰਤਰਮੁਖੀ ਗਿਆਨ ਰਾਹੀਂ ਅਨੁਭਵ ਹੋਇਆ ਕਿ ਉਨ੍ਹਾਂ ਦੇ ਪ੍ਰਭੂ ਵਿਚ ਵਿਲੀ ਹੋਣ ਦੇ ਦਿਨ ਨੇੜੇ ਆ ਰਹੇ ਹਨ ਤਾਂ ਉਨ੍ਹਾਂ ਆਪਣੇ ਚੋਣਵੇਂ ਸਿੱਖਾਂ ਨੂੰ ਹੁਕਮ ਨਾਮੇ ਭੇਜ ਕੇ ਮੰਗਵਾ ਲਿਆ। ਇਕ ਦਿਨ ਦਰਬਾਰ ਲੱਗਾ ਹੋਇਆ ਸੀ ਅਤੇ ਸਾਰੀਆਂ ਸੰਗਤਾਂ 'ਆਸਾ ਜੀ ਦੀ ਵਾਰ' ਦਾ ਕੀਰਤਨ ਸੁਣ ਰਹੀਆਂ ਸਨ। ਕੀਰਤਨ ਦੀ ਸਮਾਪਤੀ ਬਾਅਦ ਆਪ ਜੀ ਨੇ ਸੰਗਤ ਨੂੰ ਸੰਬੋਧਤ ਹੋ ਕੇ ਕਿਹਾ, "ਗੁਰੂ ਕੇਵਲ ਇਕ ਜੋਤ ਹੈ। ਇਹ ਸਰੀਰ ਸਦਾ ਨਹੀਂ ਰਹਿੰਦੇ। ਜਿਵੇਂ ਬਦਲ ਮੀਂਹ ਵਰ੍ਹਾ ਕੇ ਫਿਰ ਅਲੋਪ ਹੋ ਜਾਂਦੇ ਹਨ ਉਸ ਤਰ੍ਹਾਂ ਗੁਰੂ ਵੀ ਇਕ ਬਦਲ ਵਾਂਗ ਹੀ ਹੈ। ਉਹ ਲੋਕਾਂ ਦੇ ਤਪਦੇ ਹਿਰਦਿਆਂ ਵਿਚ ਠੰਡ ਪਾ ਕੇ, ਕੁਰਾਹੀਆਂ ਨੂੰ ਸਿੱਧੇ ਰਾਹ ਲਿਆ ਕੇ ਫਿਰ ਪ੍ਰਭੂ ਦੀ ਜੋਤ ਵਿਚ ਮਿਲ ਜਾਂਦੇ ਹਨ। ਸਾਡਾ ਹੁਣ ਸਰੀਰ ਤਿਆਗਣ ਦਾ ਸਮਾਂ ਨੇੜੇ ਆ ਰਿਹਾ ਹੈ। ਗੁਰੂ ਦੀ ਜੋਤ ਹੁਣ ਸ੍ਰੀ ਹਰਿਕ੍ਰਿਸ਼ਨ ਵਿਚ ਪ੍ਰਵੇਸ਼ ਕਰ ਜਾਵੇਗੀ। ਉਹੀ ਹੁਣ ਤੁਹਾਡਾ ਮਾਰਗ ਦਰਸ਼ਨ ਕਰਨਗੇ। ਲੋਕ ਪਰਲੋਕ ਦੇ ਇਹ ਹੀ ਮਾਲਕ ਹੋਣਗੇ। ਜੋ ਵੀ ਸ਼ਰਧਾ ਧਾਰ ਕੇ ਇਨ੍ਹਾਂ ਦੇ ਲੜ ਲਗੇਗਾ ਉਹ ਸਭ ਫਲ ਪ੍ਰਾਪਤ ਕਰੇਗਾ। ਇਨ੍ਹਾਂ ਨੂੰ ਬਾਲਕ ਨਹੀਂ ਸਮਝਣਾ, ਇਨ੍ਹਾਂ ਵਿਚ ਸੰਪੂਰਨ ਗੁਰੂ ਦੇ ਗੁਣ ਹਨ। ਇਹ ਤੁਹਾਡੀਆਂ ਸਭ ਮੁਰਾਦਾਂ ਪੂਰੀਆਂ ਕਰਨਗੇ।"

ਇਹ ਕਹਿ ਕੇ ਗੁਰੂ ਜੀ ਆਪਣੀ ਗੱਦੀ ਤੋਂ ਉਠੇ ਅਤੇ ਸ੍ਰੀ ਕ੍ਰਿਸ਼ਨ ਜੀ ਨੂੰ ਆਪ ਬਾਂਹ ਤੋਂ ਫੜ ਗੱਦੀ ਉਤੇ ਬਿਠਾ ਦਿੱਤਾ। ਚੌਰ-ਬਰਦਾਰ ਨੂੰ ਕਿਹਾ ਕਿ ਉਹ ਹੁਣ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਚੌਰ ਕਰਨ। ਫਿਰ ਉਨ੍ਹਾਂ ਪੰਜ ਪੈਸੇ ਅਤੇ ਨਾਰੀਅਲ ਰੱਖ ਕੇ ਗੁਰੂ ਹਰਿਕ੍ਰਿਸ਼ਨ ਜੀ ਅੱਗੇ ਮੱਥਾ ਟੇਕਿਆ। ਫਿਰ ਉਨ੍ਹਾਂ ਨੇ ਗੁਰੂ ਹਰਿਕ੍ਰਿਸ਼ਨ ਦੁਆਲੇ ਤਿੰਨ ਪ੍ਰਕਰਮਾਂ ਕੀਤੀਆਂ। ਫਿਰ ਬਾਬਾ ਬੁੱਢਾ ਜੀ ਦੇ ਪੜਪੋਤੇ ਬਾਬਾ ਗੁਰਦਿੱਤਾ ਜੀ ਨੇ ਮਥੇ 'ਤੇ ਕਲਗੀ ਸਜਾਈ ਅਤੇ ਤਲਵਾਰ ਭੇਟ ਕੀਤੀ। ਬਾਬਾ ਗੁਰਦਿੱਤਾ ਜੀ ਨੇ ਫਿਰ ਗੁਰੂ ਹਰਿਕ੍ਰਿਸ਼ਨ ਦੇ ਚਰਨਾਂ 'ਤੇ ਮੱਥਾ ਟੇਕਿਆ। ਉਸ ਤੋਂ ਬਾਅਦ ਸਾਰੀ ਸੰਗਤ ਵਾਰੀ ਅਨੁਸਾਰ ਚਰਨੀ ਆ ਲੱਗੀ।

ਗੁਰੂ ਹਰਿ ਕ੍ਰਿਸ਼ਨ ਸਾਹਿਬ ਨੂੰ ਗੁਰ-ਗੱਦੀ ਸੌਂਪ ਕੇ ਗੁਰੂ ਜੀ ਆਪਣਾ ਸਾਰਾ ਸਮਾਂ ਪ੍ਰਭੂ ਭਗਤੀ ਵਿਚ ਗੁਜ਼ਾਰਦੇ। ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰ-ਗੱਦੀ ਦੇਣ ਅਤੇ ਗੁਰੂ ਹਰਿ ਰਾਇ ਸਾਹਿਬ ਦੇ ਛੇਤੀ ਹੀ ਜੋਤੀ ਜੋਤ ਸਮਾ ਜਾਣ ਦੀਆਂ ਖ਼ਬਰਾਂ ਸੁਣ ਕੇ ਸਿੱਖ ਸੰਗਤਾਂ ਹੁਮ ਹੁਮਾ ਕੇ ਆਉਣ ਲੱਗੀਆਂ।

ਇਕ ਦਿਨ ਦਰਬਾਰ ਵਿਚ ਬੈਠੇ ਕੀਰਤਨ ਸੁਣ ਰਹੇ ਸਨ। ਜਦ ਕੀਰਤਨ ਦੀ ਸਮਾਪਤੀ ਹੋਈ ਤਾਂ ਬੈਠੇ ਬੈਠੇ ਸੰਗਤ ਨੂੰ ਕਹਿਣ ਲੱਗੇ। "ਮੈਂ ਸਾਰੀ ਸੰਗਤ ਉਤੇ ਬਹੁਤ ਪ੍ਰਸੰਨ ਹਾਂ। ਹੁਣ ਮੇਰਾ ਪ੍ਰਭੂ ਦੀ ਜੋਤ ਵਿਚ ਮਿਲਣ ਦਾ ਸਮਾਂ ਆ ਗਿਆ ਹੈ। ਤੁਸੀਂ ਗੁਰੂ ਗੁਰੂ ਜਪਣਾ। ਕੀਰਤਨ ਭਜਨ ਕਰਨਾ।" ਇਹ ਕਹਿ ਕੇ ਗੁਰੂ ਹਰਿ ਰਾਇ ਜੀ 6 ਅਕਤੂਬਰ 1661 ਨੂੰ ਜੋਤੀ ਜੋਤ ਸਮਾ ਗਏ। ਪਾਤਾਲਪੁਰੀ ਵਿਖੇ ਹੀ ਆਪ ਜੀ ਦਾ ਸਸਕਾਰ ਕੀਤਾ ਗਿਆ। ਜਦ ਚੌਥੇ ਦਿਨ ਫੁੱਲ ਚੁਗਣ ਗਏ ਤਾਂ ਸਾਰੇ ਹੈਰਾਨ ਰਹਿ ਗਏ ਕਿ ਫੁੱਲ ਹੈ ਹੀ ਨਹੀਂ ਸਨ। ਗੁਰੂ ਜੀ ਦਾ ਕਥਨ ਸੱਚ ਹੋਇਆ ਕਿ ਗੁਰੂ ਸਰੀਰ ਨਹੀਂ ਜੋਤ ਹੈ।

